## ਕੀਰਤਨ ਸਿਖਲਾਈ ਲਈ ਸੀਡੀ ਪ੍ਰੋਜੈਕਟ

*'ਅੰਮ੍ਰਿਤ ਕੀਰਤਨ' ਜੂਨ 2006 ਦੇ ਅੰਕ ਦੇ ਪੰਨਾ 16 ਤੋਂ ਅੱਗੇ:-*

ਹੁਣ ਤੱਕ ਬਣੇ Area Organizers (AO's) ਨਿਮਤ ਸੂਚੀ ਅਨੁਸਾਰ ਹਨ:

| *ਨੰਬਰ* | *ਜ਼ਿਲ੍ਹਾ* | *ਨਾਮ* | *ਫੋਨ ਨੰ:* |
|---|---|---|---|
| 1 | ਐਸ ਏ ਐਸ ਨਗਰ(ਮੋਹਾਲੀ) | ਸ. ਸਤਪਾਲ ਸਿੰਘ ਜੀ | 98147-01525 |
| 2 | ਲੁਧਿਆਣਾ | ਸ. ਗੁਰਚਰਨ ਸਿੰਘ ਜੀ | 98156-13224 |
| 3 | ਸੰਗਰੂਰ | ਭਾਈ ਅਵਤਾਰ ਸਿੰਘ ਜੀ ਹੰਸ | 98145-54105 |
| 4 | ਅੰਮ੍ਰਿਤਸਰ | ਅਮਰ ਸਿੰਘ ਜੀ ਦੂਆ | 98141-31342 |
| 5 | ਦਿੱਲੀ/ਨਵੀਂ ਦਿੱਲੀ | ਸ. ਹਰਜੀਤ ਸਿੰਘ ਜੀ ਖਾਲਸਾ | 98917-71274 |
| 6 | ਮਹਾਰਾਸ਼ਟਰ ਪ੍ਰਾਂਤ | ਸ. ਨਰਿੰਦਰ ਸਿੰਘ ਜੀ | 98212-53563 |

ਕੁਝ ਇਲਾਕਿਆਂ ਵਿਚੋਂ ਭੇਟਾ ਰਹਿਤ ਸੀਡੀਜ਼ ਵੰਡਣ ਦੀ ਸੇਵਾ ਲਈ ਦਰਖਾਸਤਾਂ ਆ ਰਹੀਆਂ ਹਨ ਅਤੇ ਹੋਰ ਕੋਈ ਪਾਠਕ ਨਿਸ਼ਕਾਮ ਢੰਗ ਨਾਲ ਇਸ ਗੁਰਬਾਣੀ ਦੀ ਸੇਵਾ ਵਿਚ ਸ਼ਾਮਲ ਹੋਣਾ ਚਾਹੁੰਦਾ ਹੋਵੇ ਤਾਂ ਪਿਛਲੇ ਅੰਕ ਵਿਚ ਦੱਸੇ ਅਨੁਸਾਰ ਸੰਪਾਦਕ 'ਅੰਮ੍ਰਿਤ ਕੀਰਤਨ' ਵੱਲ ਲਿਖਣ ਲਈ ਉੱਦਮ ਕਰੇ।

ਭਾਈ ਬਖਸ਼ੀਸ਼ ਸਿੰਘ ਜੀ ਦੀ 121 ਸ਼ਬਦਾਂ ਵਾਲੀ ਸੀਡੀ ਭਾਗ ਪਹਿਲਾ ਤੇ ਭਾ. ਤਖਤ ਸਿੰਘ ਜੀ ਦੇ 47 ਸ਼ਬਦਾਂ ਵਾਲੀ ਸੀਡੀ ਭਾਗ ਪਹਿਲਾ ਦੋਨੋਂ ਸੀਡੀਜ਼ (AO's) ਨੂੰ ਭੇਜੀਆਂ ਜਾ ਚੁੱਕੀਆਂ ਹਨ। ਕੀਰਤਨ ਅਭਿਲਾਸ਼ੀ ਆਪਣੇ ਇਲਾਕੇ ਦੇ (AO's) ਤੋਂ ਸੀਡੀਜ਼ ਦੀ ਕਾਪੀ ਲੈ ਸਕਦੇ ਹਨ। ਸ਼ਬਦਾਂ ਦੀ ਸੂਚੀ ਹਰ ਸੀਡੀ ਨਾਲ ਭੇਜੀ ਜਾਂਦੀ ਹੈ। (AO's) ਕਿਰਪਾ ਕਰਕੇ ਉਸ ਸੂਚੀ ਦੀ ਫੋਟੋ ਕਾਪੀ ਸੀਡੀ ਨਾਲ ਜ਼ਰੂਰ ਦੇਣ ਜਿਸ ਨਾਲ ਸਰੋਤੇ ਦੀ ਸਹੂਲਤ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਪੂਰੀ ਜਾਣਕਾਰੀ ਮਿਲਦੀ ਹੈ। (AO's) ਨੂੰ ਤਾਕੀਦ ਹੈ ਕਿ ਸੀਡੀ ਦੀ ਕਾਪੀ ਬਣਾਉਣ ਵਾਲੇ ਵੀਰ ਨੂੰ ਦੱਸ ਦੇਣ ਕਿ ਕਾਪੀ ਬਣਾਉਣ ਦੀ ਸਪੀਡ (Speed 8x) ਹੋਣੀ ਚਾਹੀਦੀ ਹੈ ਇਹ ਬਹੁਤੇ ਸ਼ਬਦਾਂ ਵਾਲੀ ਸੀਡੀ ਲਈ ਜ਼ਰੂਰੀ ਹੈ। ਇਸ ਦੇ ਵਿਰੁਧ ਦੋ ਮਿੰਟ ਦੀ ਬਚਤ ਕਰਨ ਨਾਲ ਸੀਡੀ ਦੇ ਚੱਲਣ ਵਿਚ ਵਿਘਨ ਪੈ ਸਕਦਾ ਹੈ।

ਇਸ ਤੋਂ ਅੱਗੇ ਭਾਈ ਸੰਤਾ ਸਿੰਘ ਜੀ ਦੀਆਂ ਤਬਲੇ ਤੇ ਪਖਾਵਜ ਨਾਲ ਗਾਈਆਂ ਦੋ ਆਸਾ ਦੀ ਵਾਰ, ਟੁੰਡੇ ਅਸਰਾਜੇ ਦੀ ਧੁਨ ਤੇ 59 ਸ਼ਬਦਾਂ ਵਾਲੀ ਸੀਡੀ ਭਾਗ ਪਹਿਲਾ ਬਣ ਚੁੱਕੀ ਹੈ ਤੇ ਭੇਜੀ ਜਾ ਰਹੀ ਹੈ।

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ ਜੀ:


**ਸ. ਹਰਕਿਸ਼ਨ ਸਿੰਘ ਧੂਪੀਆ**

ਮੋਬਾਈਲ: 93560-46984



# ਅੰਮ੍ਰਿਤ ਕੀਰਤਨ

ਸੰਗੀਤ ਅਤੇ ਕੀਰਤਨ ਸਬੰਧੀ ਤ੍ਰੈਭਾਸ਼ੀ ਮਾਸਿਕ ਪੱਤਰ
ਅੰਕ 7 ♦ ਸਾਲ ਅਠਾਰਵਾਂ ♦ ਜੁਲਾਈ 2006

ਸੰਪਾਦਕ (ਆਨਰੇਰੀ)
**ਡਾ. ਜਾਗੀਰ ਸਿੰਘ**
ਐਮ.ਏ. (ਸੰਗੀਤ, ਪੰਜਾਬੀ, ਧਾਰਮਿਕ ਅਧਿਐਨ), ਪੀ.ਐਚ.ਡੀ

ਸਹਾਇਕ ਸੰਪਾਦਕ (ਆਨਰੇਰੀ)
**ਡਾ. ਗੁਰਮੀਤ ਸਿੰਘ ਬੈਦਵਾਣ**, ਐਮ.ਏ., ਪੀ.ਐਚ.ਡੀ

ਸਹਿਯੋਗੀ
**ਸ. ਹਰਭਜਨ ਸਿੰਘ ▲ ਸ. ਉੱਤਮ ਸਿੰਘ**



**ਚੰਦੇ ਦਾ ਵੇਰਵਾ**
▲ ਦੇਸ਼: ਇਕ ਕਾਪੀ 15 ਰੁ., ਸਲਾਨਾ 150 ਰੁ.
ਜੀਵਨ ਮੈਂਬਰ 1500 ਰੁ.
▲ ਵਿਦੇਸ਼: ਸਲਾਨਾ 30 $, ਜੀਵਨ ਮੈਂਬਰ 300 $
▲ 'ਅੰਮ੍ਰਿਤ ਕੀਰਤਨ' ਲਈ ਡਰਾਫਟ
'ਅੰਮ੍ਰਿਤ ਕੀਰਤਨ ਟ੍ਰਸਟ' ਦੇ ਨਾਮ ਹੀ ਭੇਜੇ ਜਾਣ ਜੀ।

**ਚਿੱਠੀ ਪੱਤਰ ਲਈ ਪਤਾ**
ਅੰਮ੍ਰਿਤ ਕੀਰਤਨ ਟ੍ਰਸਟ (ਰਜਿ.)
1246/1, ਸੈਕਟਰ 22-ਬੀ, ਚੰਡੀਗੜ੍ਹ 160 022
ਫੋਨ : 0172-2701396, 2713915

**ਰਚਨਾਵਾਂ ਭੇਜਣ ਲਈ ਪਤਾ**
ਸੰਪਾਦਕ, 'ਅੰਮ੍ਰਿਤ ਕੀਰਤਨ'
422, ਸੈਕਟਰ 15-ਏ, ਚੰਡੀਗੜ੍ਹ 160 015
ਫੋਨ : 0172-2772660, 09814053630

e-mail: drjagirsingh@gmail.com




ਡਾ. ਜਾਗੀਰ ਸਿੰਘ, ਪ੍ਰਧਾਨ 'ਅੰਮ੍ਰਿਤ ਕੀਰਤਨ ਟ੍ਰਸਟ' ਨੇ ਸਿਰਜਣਾ ਪ੍ਰਿੰਟਰਜ਼ ਅਤੇ ਸਟੇਸ਼ਨਰਜ਼, ਐਸ. ਸੀ. ਐਫ. 107, ਫੇਜ਼-7, ਮੁਹਾਲੀ ਤੋਂ ਛਪਵਾ ਕੇ 422, ਸੈਕਟਰ 15-ਏ, ਚੰਡੀਗੜ੍ਹ ਤੋਂ ਪ੍ਰਕਾਸ਼ਿਤ ਕੀਤਾ।

COMPUTER TYPE SETTING

sohal specials
Designers & Printers
Phone: 0172-3292919





## ਕਰਉ ਬੇਨੰਤੀਆ

### ਸੁਪਨਾ

ਪਿਛਲੇ ਦਿਨੀਂ ਮਾਸਿਕ ਪੱਤਰ ਵਰਿਆਮ ਵਿਚੋਂ ਗੁਰਬਚਨ ਸਿੰਘ ਨਾਮਧਾਰੀ ਦਾ ਲੇਖ ਸਹੁ ਜਾਗੈ ਹਉਂ ਨਿਸ ਭਰ ਸੋਵਾ- ਪੜ੍ਹ ਰਿਹਾ ਸਾਂ। ਲੇਖਕ ਨੇ ਬਰਟੈਂਡ ਰਸਲ ਦੀ ਇਕ ਬਹੁਤ ਸੁੰਦਰ ਕਥਾ ਦਾ ਹਵਾਲਾ ਦਿੱਤਾ ਹੈ -

*ਇਕ ਰਾਜਾ ਸੁੱਤਾ। ਉਸ ਨੇ ਸੁਪਨਾ ਦੇਖਿਆ, ਮੈਂ ਮੱਖੀ ਬਣ, ਉੱਡ ਰਿਹਾਂ। ਗੰਦੀਆਂ ਥਾਵਾਂ ਤੇ ਬੈਠ ਰਿਹਾਂ ....... ਭਿਣ-ਭਿਣ ਕਰ ਰਿਹਾਂ। ਨੀਂਦ ਖੁੱਲ੍ਹੀ ਤਾਂ ਫਿਕਰਮੰਦ ਹੋ ਗਿਆ। ਰਾਜਾ ਨੇ ਪ੍ਰੋਹਿਤ ਨੂੰ ਸੱਦ ਕੇ ਸਾਰਾ ਬ੍ਰਿਤਾਂਤ ਸੁਣਾਇਆ। ਰਾਜ ਗੁਰੂ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ, ਸੁਪਨਾ ਤਾਂ ਸੁਪਨਾ ਹੈ ਇਸ ਨੂੰ ਤਰਜੀਹ ਨਾ ਦਿਓ। ਪਰ ਰਾਜਾ ਗਹਿਰੀ ਸੋਚ ਵਿਚ ਸੀ। ਕਿਹਾ, ਮੇਰੇ ਸਾਹਮਣੇ ਸਮਸਿਆ ਖੜੀ ਹੋ ਗਈ ਹੈ, ਮੈਂ ਰਾਜਾ ਹਾਂ ਜਿਸਨੇ ਸੁਪਨਾ ਦੇਖਿਆ ਮੱਖੀ ਹੋਣ ਦਾ ਜਾਂ ਮੈਂ ਮੱਖੀ ਹਾਂ ਜੋ ਸੁਪਨਾ ਦੇਖ ਰਹੀ ਹਾਂ ਰਾਜਾ ਹੋਣ ਦਾ। ਹੈਣ ਤਾਂ ਦੋਵੇਂ ਹੀ ਸੁਪਨੇ।*

ਇਹ ਕਥਾ ਪੜ੍ਹ ਕੇ ਗੁਰਬਾਣੀ ਦੀਆਂ ਅਨੇਕਾਂ ਤੁਕਾਂ ਸਾਹਮਣੇ ਆਉਣ ਲੱਗੀਆਂ। ਭਗਤ ਰਵਿਦਾਸ ਜੀ ਨੇ ਸੋਰਠ ਰਾਗ ਵਿਚ ਇਕ ਰਾਜੇ ਦੀ ਮਿਸਾਲ ਦਿੱਤੀ ਹੈ ਜਿਹੜਾ ਸੁਪਨੇ ਵਿਚ ਭਿਖਾਰੀ ਹੋ ਗਿਆ ਸੀ। ਉਸ ਲਈ ਇਹ ਸਮਸਿਆ ਖੜ੍ਹੀ ਹੋਈ ਹੋਵੇਗੀ ਕਿ ਉਹ ਰਾਜਾ ਹੈ ਜੋ ਭਿਖਾਰੀ ਹੋਣ ਦਾ ਸੁਪਨਾ ਦੇਖਿਆ ਜਾਂ ਉਹ ਭਿਖਾਰੀ ਹੈ ਜੋ ਰਾਜਾ ਹੋਣ ਦਾ ਸੁਪਨਾ ਦੇਖ ਰਿਹਾ ਹੈ:

*ਨਰਪਤਿ ਏਕ ਸਿੰਘਾਸਨ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥*

(ਸੋਰਠਿ ਭਗਤ ਰਵਿਦਾਸ ਜੀ, ਪੰਨਾ 657)

ਗੁਰੂ ਅਰਜਨ ਦੇਵ ਜੀ ਵੀ ਦਸਦੇ ਹਨ:

*ਜਿਉ ਨਰਪਤਿ ਸੁਪਨੈ ਭੇਖਾਰੀ॥* (ਗਉੜੀ ਮਹਲਾ 5, ਪੰਨਾ 176)

ਗੁਰੂ ਅਰਜਨ ਦੇਵ ਜੀ ਨੇ ਜਿਥੇ ਰਾਜੇ ਨੂੰ ਰਾਜੇ ਭਿਖਾਰੀ ਦਾ ਸੁਪਨਾ ਲੈਂਦਿਆਂ ਦਿਖਾਇਆ ਹੈ। ਉਥੇ ਉਨ੍ਹਾਂ ਭਿਖਾਰੀ ਨੂੰ ਰਾਜਾ ਹੋਣ ਦਾ ਸੁਪਨਾ ਲੈਂਦਿਆਂ ਵੀ ਵਿਖਾਇਆ ਹੈ;

*ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤ ਨਿਰਾਰਥ ਕਾਜਾ॥*

(ਗਉੜੀ ਗੁਆਰੇਰੀ ਮਹਲਾ 5, ਪੰਨਾ 179)

ਇਕ ਹੋਰ ਥਾਂ ਗੁਰੂ ਅਰਜਨ ਦੇਵ ਜੀ ਗੱਲ ਹੀ ਮੁਕਾ ਦਿੰਦੇ ਹਨ। ਉਨ੍ਹਾਂ ਅਨੁਸਾਰ ਨਾ ਇਹ ਰਾਜ ਤੇਰਾ ਹੈ ਅਤੇ ਨਾ ਹੀ ਇਹ ਸੁਪਨਾ ਤੇਰਾ ਹੈ:

*ਜਿਸ ਕਾ ਰਾਜੁ ਤਿਸੈ ਕਾ ਸੁਪਨਾ॥* (ਗਉੜੀ ਗੁਆਰੇਰੀ ਮਹਲਾ 5, ਪੰਨਾ 179)

ਪਰ ਮਨੁੱਖ ਜਦੋਂ ਸੁਪਨੇ ਵਿਚ ਹੁੰਦਾ ਹੈ ਤਾਂ ਉਹ ਇਹ ਨਹੀਂ ਸਮਝਦਾ ਕਿ ਮੈਂ ਸੁਪਨਾ ਦੇਖ ਰਿਹਾ ਹਾਂ:

*ਇਹੁ ਸੁਪਨਾ ਸੋਵਤ ਨਹੀ ਜਾਨੈ॥* (ਸੂਹੀ ਮਹਲਾ 5, ਪੰਨਾ 740)

ਗੁਰਬਾਣੀ ਵਿਚ ਸੁਪਨੇ ਬਾਰੇ ਇਕ ਹੋਰ ਦ੍ਰਿਸ਼ਟੀਕੋਣ ਤੋਂ ਵੀ ਗੱਲ ਕੀਤੀ ਗਈ ਹੈ। ਜਿਥੇ ਗੁਰੂ ਸਾਹਿਬ ਕਹਿੰਦੇ ਹਨ:

*ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ॥*

(ਬਿਲਾਵਲ ਮਹਲਾ 5, ਪੰਨਾ 816)

ਪਰ ਇਸ ਬਾਰੇ ਫਿਰ ਕਦੀ ਗੱਲ ਕਰਾਂਗੇ ਇਸ ਵਾਰ ਇਤਨਾ ਹੀ। ਪਰ ਤੁਹਾਡਾ ਸੁਪਨੇ ਬਾਰੇ ਕੀ ਵਿਚਾਰ ਹੈ ਲਿਖੋ ਖਾਂ ਭਲਾ।

# ਰਾਗ ਮਲਾਰ ਅਤੇ ਗੁਰਬਾਣੀ ਦਾ ਅੰਤਰ-ਸਬੰਧ

ਡਾ. ਜਾਗੀਰ ਸਿੰਘ

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵੱਖ ਵੱਖ ਰਾਗਾਂ ਵਿਚ ਹੈ। ਗੁਰਬਾਣੀ ਅਤੇ ਰਾਗ ਦੇ ਸਬੰਧ ਦਾ ਅਧਿਐਨ ਰੋਚਕ ਵੀ ਹੈ ਅਤੇ ਸਾਰਥਕ ਵੀ। ਰਾਗ ਅਤੇ ਬਾਣੀ ਦੇ ਸਬੰਧ ਨੂੰ ਸਮਝਦਿਆਂ ਸਰੋਤਾ ਅਤੇ ਗੁਰਬਾਣੀ ਦਾ ਪਾਠਕ ਵੀ ਗੁਰਬਾਣੀ ਦੇ ਮਰਮ ਨੂੰ ਅਸਾਨੀ ਨਾਲ ਮਹਿਸੂਸ ਕਰ ਸਕਦਾ ਹੈ। ਇਸ ਲੇਖ ਵਿਚ ਅਸੀਂ ਕੇਵਲ ਮਲਾਰ ਰਾਗ ਅਤੇ ਇਸ ਰਾਗ ਵਿਚ ਦਰਜ ਬਾਣੀ ਦੇ ਸਬੰਧ ਦਾ ਅਧਿਐਨ ਕਰ ਰਹੇ ਹਾਂ।

ਮਲਾਰ ਪ੍ਰਸਿਧ ਪੁਰਾਤਨ ਅਤੇ ਮੌਸਮੀ ਰਾਗ ਵਿਚ ਹੈ। ਇਹ ਰਾਗ ਵਰਖਾ ਰੁੱਤ ਨਾਲ ਸਬੰਧਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮਲਾਰ ਰਾਗ ਦਾ ਸਤਾਈਵਾਂ ਨੰਬਰ ਹੈ। ਇਸ ਰਾਗ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮ ਦਾਸ ਜੀ, ਗੁਰੂ ਅਰਜਨ ਦੇਵ ਜੀ, ਭਗਤ ਨਾਮ ਦੇਵ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਦਰਜ ਹੈ। ਮਲਾਰ ਰਾਗ ਦੀ ਵਿਸ਼ੇਸ਼ਤਾ ਦਰਸਾਉਂਦਿਆਂ ਗੁਰੂ ਅਮਰਦਾਸ ਜੀ ਉਚਾਰਦੇ ਹਨ:

*ਮਲਾਰ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥*

(ਸਲੋਕ ਮਹਲਾ3, ਗੁਰੂ ਗ੍ਰੰਥ ਸਾਹਿਬ ਪੰਨਾ 1238)

*ਗੁਰਮੁਖਿ ਮਲਾਰ ਰਾਗੁ ਜੋ ਕਰਹਿ*
*ਤਿਨ ਮਨੁ ਤਨੁ ਸੀਤਲੁ ਹੋਇ॥*

(ਸਲੋਕ ਮਹਲਾ 3, ਗੁਰੂ ਗ੍ਰੰਥ ਸਾਹਿਬ ਪੰਨਾ1238)

ਗੁਰਮਤਿ ਸੰਗੀਤ ਵਿਚ ਮਲਾਰ ਰਾਗ ਦੇ ਹੇਠ ਲਿਖੇ ਕਿਰਿਆਤਮਕ ਸਰੂਪ ਨੂੰ ਪ੍ਰਵਾਨ ਕੀਤਾ ਗਿਆ ਹੈ:

ਸੁਰ: ਦੋਵੇਂ ਨਿਸ਼ਾਦ, ਬਾਕੀ ਸੁਰ ਸ਼ੁੱਧ
ਜਾਤੀ: ਸੰਪੂਰਨ-ਸੰਪੂਰਨ
ਸਮਾਂ : ਬਰਸਾਤ ਦੀ ਰੁੱਤ ਵਿਚ ਇਹ ਰਾਗ ਹਰ ਸਮੇਂ ਗਾਇਆ ਜਾਂਦਾ ਹੈ ਪਰ ਹੋਰ ਰੁੱਤਾਂ ਇਸ ਦੇ ਗਾਉਣ ਦਾ ਵੇਲਾ ਤੀਜਾ ਪਹਿਰਾ ਹੈ।
ਵਾਦੀ: ਮਧਿਅਮ, ਸੰਵਾਦੀ-ਸ਼ੜਜ
ਆਰੋਹ: ਸ, ਰੇ ਗ ਮ, ਮ ਰੇ ਪ, ਨ੍ਹੀ ਧ ਨੀ ਸਂ
ਅਵਰੋਹ : ਸਂ, ਧ ਨ੍ਹੀ ਪ, ਮ ਗ ਮ, ਰੇ ਸ
ਮੁੱਖ ਅੰਗ: ਸ ਰੇ ਗ ਮ, ਮ ਰੇ ਪ, ਧ ਨ੍ਹੀ ਪ, ਮ ਰੇ ਸ

ਮਲਾਰ ਰਾਗ ਅਤੇ ਬਾਣੀ ਦੇ ਅੰਤਰ ਸਬੰਧ ਤੇ ਚਰਚਾ ਕਰਨ ਤੋਂ ਪਹਿਲਾਂ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਰਾਗ ਦਾ ਭਾਵ ਨਾਲ ਕੀ ਸਬੰਧ ਹੈ। ਇਸ ਤੋਂ ਇਹ ਸਪਸ਼ਟ ਹੋਵੇਗਾ ਕਿ ਮਲਾਰ ਰਾਗ ਦੇ ਭਾਵ ਅਤੇ ਮਲਾਰ ਰਾਗ ਵਿਚ ਦਰਜ ਗੁਰਬਾਣੀ ਦੇ ਭਾਵ ਵਿਚ ਕੀ ਸਬੰਧ ਹੈ।

ਰਾਗ ਵੱਖ ਵੱਖ ਤਰ੍ਹਾਂ ਦੀਆਂ ਉੱਚੀਆਂ ਨੀਵੀਆਂ ਸੁਰਾਂ ਤੋਂ ਬਣਦੇ ਹਨ। ਇਨ੍ਹਾਂ ਸੁਰਾਂ ਦਾ ਵੱਖ ਵੱਖ ਤਰਤੀਬ ਵਿਚ ਅਤੇ ਵੱਖ ਮਾਤਰਾ ਵਿਚ ਕੀਤਾ ਪ੍ਰਯੋਗ ਰਾਗਾਂ ਨੂੰ ਵੱਖ ਵੱਖ ਭਾਵਾਂ ਦੇ ਅਨੁਕੂਲ ਬਣਾਉਂਦਾ ਹੈ। ਭਾਰਤੀ ਸੰਗੀਤ ਅਚਾਰੀਆਂ ਨੇ ਵੱਖ ਵੱਖ ਰਾਗਾਂ ਨੂੰ ਵੱਖ ਵੱਖ ਭਾਵ ਪ੍ਰਗਟ ਕਰਨ ਵਾਲੇ ਮੰਨਿਆ ਹੈ।

ਪੁਰਾਤਨ ਕਾਲ ਵਿਚ ਰਾਗ ਨੂੰ ਜਾਤੀ ਕਿਹਾ ਜਾਂਦਾ ਸੀ। ਪੁਰਾਤਨ ਅਚਾਰੀਆ ਭਰਤ ਨੇ ਆਪਣੇ ਗ੍ਰੰਥ ਨਾਟ ਸ਼ਾਸਤਰ ਵਿਚ ਲਿਖਿਆ ਹੈ ਕਿ ਰਾਗ, ਰਸ ਅਤੇ ਜਾਤੀ ਦੇ ਸਥਾਈ ਸੁਰ ਨਾਲ ਸਬੰਧ ਰੱਖਣ ਵਾਲੇ ਰਸ ਨਾਲ ਸਬੰਧਿਤ ਵਿਸ਼ੇ ਵਾਲੀਆਂ ਕਾਵਿ ਰਚਨਾਵਾਂ ਨੂੰ ਉਸ ਜਾਤੀ ਵਿਚ ਗਾਉਣਾ ਚਾਹੀਦਾ ਹੈ। ਭਰਤ ਨੇ ਹੇਠ ਲਿਖੇ ਅਨੁਸਾਰ ਭਿੰਨ ਭਿੰਨ ਸਥਾਈ ਸੁਰਾਂ ਦਾ ਸਬੰਧ ਭਿੰਨ ਭਿੰਨ ਰਸਾਂ ਨਾਲ ਜੋੜਿਆ ਹੈ:

| *ਸਥਾਈ ਸੁਰ* | *ਰਸ ਭਾਵ* |
|---|---|
| ਸ਼ੜਜ | ਵੀਰ, ਰੌਦਰ ਅਤੇ ਅਦਭੁਤ |
| ਰਿਸ਼ਭ | ਵੀਰ, ਰੌਦਰ ਅਤੇ ਅਦਭੁਤ |
| ਗੰਧਾਰ | ਕਰੁਣ |
| ਮੱਧਮ | ਸ਼ਿੰਗਾਰ ਅਤੇ ਹਾਸ |
| ਪੰਚਮ | ਸ਼ਿੰਗਾਰ ਅਤੇ ਹਾਸ |
| ਧੈਵਤ | ਵੀਭਤਸ ਅਤੇ ਭਿਆਨਕ |
| ਨਿਸ਼ਾਦ | ਕਰੁਣ |

ਭਰਤ ਤੋਂ ਬਾਅਦ ਵਾਲੇ ਅਚਾਰੀਆਂ ਸ਼ਾਰੰਗ ਦੇਵ , ਦਾਮੋਦਰ ਪੰਡਤ ਅਤੇ ਅਹੋਬਲ ਨੇ ਵੀ ਰਾਗ ਅਤੇ ਰਸ ਦੇ ਸਿਧਾਂਤ ਬਾਰੇ ਚਰਚਾ ਕੀਤੀ ਹੈ। ਆਧੁਨਿਕ ਯੁਗ ਦੇ ਸੰਗੀਤ ਅਚਾਰੀਆ ਵਿਸ਼ਨੂੰ ਨਾਰਾਇਣ ਭਾਤਖੰਡੇ ਅਨੁਸਾਰ ਜਿਹੜੇ ਰਾਗਾਂ ਵਿਚ ਧੈਵਤ ਅਤੇ ਰਿਸ਼ਭ ਕੋਮਲ ਰੂਪ ਵਿਚ ਪ੍ਰਯੋਗ ਹੁੰਦੇ ਹਨ ਉਹ ਰਾਗ ਸ਼ਾਂਤ ਅਤੇ ਕਰੁਣ ਭਾਵਾਂ ਨੂੰ ਪ੍ਰਗਟ ਕਰਨ ਲਈ ਬੜੇ ਢੁਕਵੇਂ ਹੁੰਦੇ ਹਨ। ਜਿਹੜੇ ਰਾਗਾਂ ਵਿਚ ਰਿਸ਼ਭ ਅਤੇ ਧੈਵਤ ਸੁਰ ਸ਼ੁਧ ਰੂਪ ਵਿਚ ਪ੍ਰਯੋਗ ਹੁੰਦੇ ਹਨ ਉਹ ਰਾਗ ਸ਼ਿੰਗਾਰ ਰਸ ਦੇ ਭਾਵਾਂ ਨੂੰ ਪ੍ਰਗਟਾਉਣ

ਦੇ ਅਨੁਕੂਲ ਹੁੰਦੇ ਹਨ। ਜਿਹਨਾਂ ਰਾਗਾਂ ਵਿਚ ਕੋਮਲ ਗੰਧਾਰ ਅਤੇ ਕੋਮਲ ਨਿਸ਼ਾਦ ਸੁਰ ਪ੍ਰਯੋਗ ਹੁੰਦੇ ਹਨ ਉਹ ਰਾਗ ਵੀਰ ਰਸ ਦੇ ਭਾਵ ਪ੍ਰਗਟ ਕਰਦੇ ਹਨ। ਇਸ ਤੋਂ ਇਲਾਵਾ ਰਾਗਾਂ ਅਤੇ ਰਸਾਂ ਦਾ ਸਬੰਧ ਰਾਗਾਂ ਦੇ ਭਾਵ ਅਨੁਸਾਰ ਬਣਾਏ ਚਿੱਤਰਾਂ ਤੋਂ ਵੀ ਜਾਣਿਆ ਜਾ ਸਕਦਾ ਹੈ।

ਮਲਾਰ ਰਾਗ ਵਿਚ ਦਰਜ ਬਾਣੀ ਦੇ ਅਧਿਐਨ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਗੁਰੂ ਸਾਹਿਬਾਨ ਬਾਣੀ ਰਚਨਾ ਕਰਨ ਸਮੇਂ ਰਾਗ ਅਤੇ ਰਸ ਦੇ ਸਬੰਧ ਤੋਂ ਜਾਣੂ ਸਨ। ਗੁਰੂ ਗ੍ਰੰਥ ਸਾਹਿਬ ਵਿਚ ਮਲਾਰ ਰਾਗ ਦੀ ਬਾਣੀ ਦੇ ਪਹਿਲੇ ਪਦੇ ਵਿਚ ਗੁਰੂ ਨਾਨਕ ਦੇਵ ਜੀ ਰੁਤ ਦੀ ਮਹਤਤਾ ਦਰਸਾਉਂਦਿਆਂ ਫੁਰਮਾਉਂਦੇ ਹਨ:

*ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥*
*ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ॥*

(ਮਲਾਰ ਮਹਲਾ 1 ਪੰਨਾ 1254)

ਗੁਰੂ ਨਾਨਕ ਦੇਵ ਜੀ ਨਾਲ ਸਬੰਧਿਤ ਸਾਖੀਆਂ ਵਿਚ ਹੇਠ ਲਿਖੇ ਹਵਾਲੇ ਵਾਚਣ ਯੋਗ ਹਨ:

ਮਿਹਰਬਾਨ ਵਾਲੀ ਜਨਮ ਸਾਖੀ ਵਿਚ ਇਕ ਸ਼ਬਦ ਦਾ ਹਵਾਲਾ ਦਿੰਦਿਆਂ ਰਾਗ ਅਤੇ ਰੁਤ ਦੇ ਸਬੰਧ ਨੂੰ ਪ੍ਰਗਟਾਉਣ ਵਾਲੀ ਟਿੱਪਣੀ ਦਿੱਤੀ ਹੈ:

ਤਬ ਗੁਰੂ ਬਾਬੇ ਨਾਨਕ ਜੀ ਮਲਾਰ ਰਾਗ ਮਹਿ ਬਾਨੀ ਬੋਲੀ। ਸਾਵਣ ਕਾ ਮਹੀਨਾ ਥਾ, ਉਪਰ ਸੇ ਮੇਘ ਬਰਸਤਾ ਥਾ, ਤਬ ਗੁਰੂ ਬਾਬਾ ਨਾਨਕ ਜੀ ਅਲਾਪਿ ਕਰਿ ਮਲਾਰ ਬਾਨੀ ਬੋਲਿ ਉਠਿਆ ਜਿ:

*ਦੁਖ ਵਿਛੋੜਾ ਇਕੁ ਦੁਖ ਭੁਖ॥*

(ਮਲਾਰ ਮਹਲਾ1, 1256)

ਗੁਰੂ ਨਾਨਕ ਦੇਵ ਜੀ ਰਾਗ ਅਤੇ ਰੁਤ ਦੇ ਭਾਵਾਂ ਨਾਲ ਇਕਮਿਕ ਸਨ ਇਸ ਦਾ ਸੰਕੇਤ ਮਿਹਰਬਾਨ ਵਾਲੀ ਜਨਮ ਸਾਖੀ ਦੀ ਇਕ ਹੋਰ ਸਾਖੀ ਵਿਚੋਂ ਵੀ ਮਿਲਦਾ ਹੈ। ਪਰਮੇਸਰ ਦਾ ਜਸ ਨਾਮਕ ਸਾਖੀ ਵਿਚ ਲਿਖਿਆ ਹੈ:

ਤਬ ਗੁਰੂ ਬਾਬਾ ਨਾਨਕ ਜੀ ਚੌਬੀਸ ਬਰਸ ਕਾ ਹੂਆ, ਤਬ ਏਕ ਦਿਨ ਗੁਰੂ ਬਾਬਾ ਨਾਨਕੁ ਜੀ ਨਗਰਿ ਤਲਵੰਡੀ ਦਾਦੇ ਕਾਲੂ ਕੈ ਘਰਿ ਜਬ ਰਹਤਾ, ਮਾਤਾ ਪਿਤਾ ਕੈ ਘਰਿ, ਤਬ ਚਉਮਾਸੇ ਕੇ ਦਿਨ ਥੇ ਅਰ ਘਟਾ ਸਾਵਨ ਕੀ ਉਮੰਡਿ ਲਾਗੀ ਬਰਸਨੇ। ਤਬ ਗੁਰੂ ਬਾਬਾ ਨਾਨਕ ਜੀ ਰਾਤਿ ਕੇ ਸਮੇ ਆਪਣੇ ਘਰਿ ਮਹਿ ਬੈਠਾ ਥਾ। ਤਬ ਜਿਉ ਜਿਉ ਮੇਘੁ ਗਰਜਿ ਗਰਜਿ ਬਰਸੈ, ਤਿਉ ਤਿਉ ਗੁਰੂ ਬਾਬੇ ਜੀ ਦਾ ਮਨੁ ਉਮੰਡਿ ਉਮੰਡਿ ਲਾਗਾ ਪਰਮੇਸੁਰ ਜੀ ਦਾ ਜਸੁ ਗਾਵਣੇ। ਤਬ ਗੁਰੂ ਬਾਬੇ ਕਉ ਗਾਵਤੇ ਸੁਨਿ ਕਰਿ ਮਾਤਾ ਕਹਿਆ ਜਿ, "ਬੱਚਾ ਰੰਚਕ ਇਕੁ ਸੋਵਹਿ ਤਾ ਭਲਾ ਹੋਵੈ। ਜਬ ਏਹੁ ਸਬਦੁ ਮੁਖ ਤੇ ਮਾਤਾ ਜੀ ਕਹਿਆ ਤਬ ਬਬੀਹਾ ਬੋਲਿਆ। ਤਬ ਬਬੀਹਾ ਕਹਿਆ ਜਿ, ਪ੍ਰਿਉ ਪ੍ਰਿਉ। ਤਬ ਗੁਰੂ ਬਾਬੇ ਕਹਿਆ ਜਿ, ਮਾਤਾ ਜੀ ਮੇਰਾ ਜਿ ਸਰੀਕੁ ਹੈ ਸਿ ਜਾਗਦਾ ਹੈ, ਮੈ ਕਿਉ ਕਰਿ ਸੋਵਾ? ਤਬ ਮਾਤਾ ਜੀ ਕਹਿਆ ਜਿ, ਬੱਚਾ! ਜਿ ਤੇਰਾ ਸਰੀਕੁ ਕਵਣ ਹੈ ਜਿਸ ਕਾ ਲੀਆ ਤੂ ਜਾਗਤਾ ਹੈ? ਤਬ ਮਲਾਰ ਰਾਗ ਮਹਿ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ:

*ਰੈਨਿ ਬਬੀਹਾ ਬੋਲਿਓ ਮੇਰੀ ਮਾਈ॥*

ਇਸ ਸਾਰੇ ਸ਼ਬਦ ਵਿਚ ਬਿਰਹਾ ਦਾ ਅਤੇ ਬਰਖਾ ਰੁੱਤ ਵਿਚ ਜੀਵ ਆਤਮਾ ਦੀ ਅਵਸਥਾ ਦਾ ਵਰਨਣ ਬੜੇ ਕਲਾਤਮਕ ਢੰਗ ਨਾਲ ਹੋਇਆ ਹੈ:

*ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ*
*ਸਾਰਿੰਗ ਸਬਦਿ ਸੁਹਾਈ॥*
*ਰੈਨਿ ਬਬੀਹਾ ਬੋਲਿਓ ਮੇਰੀ ਮਾਈ॥*
*ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ*
*ਜੋ ਤੈ ਭਾਵੈ ਸਾਈ॥*
*ਨੀਦ ਗਈ ਹਉਮੈ ਤਨਿ ਥਾਕੀ*
*ਸਚ ਮਤਿ ਰਿਦੈ ਸਮਾਈ॥*
*ਰੂਖੀਂ ਬਿਰਖੀ ਉਡਉ ਭੂਖਾ ਪੀਵਾ ਨਾਮੁ ਸੁਭਾਈ॥*
*ਲੋਚਨ ਤਾਰ ਲਲਤਾ ਬਿਲਲਾਤੀ*
*ਦਰਸਨ ਪਿਆਸ ਰਜਾਈ॥*
*ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ*
*ਕਾਪਰੁ ਅੰਗਿ ਨ ਸੁਹਾਈ॥*
*ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ*
*ਬਿਨੁ ਮਿਲੇ ਨੀਦ ਨ ਪਾਈ॥*
*ਪਿਰੁ ਨਜੀਕਿ ਨ ਬੂਝੈ ਬਪੁੜੀ*
*ਸਤਿਗੁਰ ਦੀਆ ਦਿਖਾਈ॥*
*ਸਹਜਿ ਮਿਲਿਆ ਤਬ ਹੀ ਸੁਖੁ ਪਾਇਆ*
*ਤ੍ਰਿਸਨਾ ਸਬਦਿ ਬੁਝਾਈ॥*
*ਕਹੁ ਨਾਨਕ ਤੁਝ ਤੇ ਮਨੁ ਮਾਨਿਆ*
*ਕੀਮਤਿ ਕਹਨੁ ਨ ਜਾਈ॥*

(ਮਲਾਰ ਮਹਲਾ1, ਪੰਨਾ, 1247)

ਮਲਾਰ ਰਾਗ ਅਤੇ ਬਾਣੀ ਦੇ ਸੰਜੋਗ ਨੂੰ ਬਿਆਨ ਕਰਦਿਆਂ ਡਾ. ਤਾਰਨ ਸਿੰਘ ਲਿਖਦੇ ਹਨ ਮਲਾਰ ਬਰਖਾ ਦਾ ਰਾਗ ਹੈ- ਇਹ ਮੋਟੀ ਜਿਹੀ ਗੱਲ ਹੈ। ਬੱਦਲ ਗੁਰੂ ਹੈ, ਬਾਣੀ ਮੀਂਹ ਦਾ ਪਾਣੀ ਹੈ, ਮਨੁੱਖੀ ਹਿਰਦਾ ਧਰਤੀ

ਹੈ, ਹਿਰਦੇ ਦੀ ਸਿੰਚਾਈ ਦੁਆਰਾ ਨਾਮ ਮੋਤੀ ਖੇਤੀ ਉਗਦੀ ਹੈ-ਇਹ ਇਹੋ ਜਿਹੇ ਸੰਕੇਤ ਹਨ ਜੋ ਮਲਾਰ ਦਾ ਵਾਯੂ ਮੰਡਲ ਉਤਪਨ ਕਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਪਤੀ ਪਤਨੀ ਦੇ ਮਿਲਾਪ ਦਾ ਚਿੰਨ੍ਹ ਲੈ ਕੇ ਬਰਖਾ ਦਾ ਮੰਡਲ ਦਰਸਾਇਆ ਹੈ। ਮੀਂਹ ਲਈ ਜਾਚਨਾ ਅਤੇ ਉਸਦੇ ਵਰ੍ਹਨ ਉਤੇ ਖੁਸ਼ੀ ਦਾ ਪ੍ਰਗਟਾਵਾ ਇੰਜ ਕੀਤਾ ਹੈ:

*ਕਰਉ ਬਿਨਉ ਗੁਰ ਅਪਨੇ ਪ੍ਰੀਤਮ*
*ਹਰਿ ਵਰੁ ਆਣਿ ਮਿਲਾਵੈ॥*
*ਸੁਣਿ ਘਨਘੋਰ ਸੀਤਲੁ ਮਨੁ ਮੋਰਾ*
*ਲਾਲ ਰਤੀ ਗੁਣ ਗਾਵੈ॥*
*ਬਰਸ ਘਟਾ ਮੇਰਾ ਮਨੁ ਭੀਨਾ॥*
*ਅੰਮ੍ਰਿਤ ਬੂੰਦ ਸੁਹਾਨੀ ਹੀਅਰੈ*
*ਗੁਰਿ ਮੋਹੀ ਮਨੁ ਹਰਿ ਰਸਿ ਲੀਨਾ॥*

(ਮਲਾਰ ਮਹਲਾ ੧, ਪੰਨਾ 1254)

*ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥*
*ਬਲਿ ਜਾਵਾਂ ਗੁਰ ਅਪਨੇ ਪ੍ਰੀਤਮ*
*ਜਿਨ ਹਰਿ ਪ੍ਰਭੁ ਆਨਿ ਮਿਲਾਇਆ॥*

(ਮਲਾਰ ਮਹਲਾ ੧, ਪੰਨਾ 1255)

*ਇੰਦ ਵਰਸੈ ਧਰਤਿ ਸੁਹਾਵੀ ਘਟਿ ਜੋਤਿ ਸਮਾਣੀ॥*
*ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥*

(ਮਲਾਰ ਮਹਲਾ ੧, ਪੰਨਾ 1274)

ਗੁਰੂ ਨਾਨਕ ਦੇਵ ਜੀ ਸਾਵਣ ਦੇ ਵਾਤਾਵਰਨ ਨੂੰ ਪੰਜਾਬ ਦੇ ਵਾਤਾਵਰਨ ਨਾਲ ਸਬੰਧਿਤ ਕਰਦਿਆਂ ਮਲਾਰ ਰਾਗ ਦੀ ਵਾਰ ਵਿਚ ਸਲੋਕਾਂ ਦੀ ਰਚਨਾ ਕਰਦੇ ਹਨ:

*ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥*
*ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥*

(ਸਲੋਕ ਮਹਲਾ ੧, ਪੰਨਾ 1279)

*ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥*
*ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥*

(ਸਲੋਕ ਮਹਲਾ੧, ਪੰਨਾ 1279)

ਮਲਾਰ ਰਾਗ ਦੀ ਵਾਰ ਵਿਚ ਗੁਰੂ ਅੰਗਦ ਦੇਵ ਜੀ ਨੇ ਵਰਖਾ ਰੁੱਤ ਦੇ ਮਹੀਨੇ ਸਾਵਣੁ ਨਾਲ ਸਬੰਧਿਤ ਸਲੋਕਾਂ ਦੀ ਰਚਨਾ ਕੀਤੀ ਹੈ:

*ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥*

(ਸਲੋਕ ਮਹਲਾ ੨, ਪੰਨਾ 1280)

*ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥*

(ਸਲੋਕ ਮਹਲਾ੨, ਪੰਨਾ 1280)

ਮਲਾਰਾ ਰਾਗ ਦੀ ਵਾਰ ਵਿਚ ਗੁਰੂ ਅਮਰਦਾਸ ਜੀ ਦੇ ਬਰਖਾ ਨਾਲ ਸਬੰਧਿਤ ਕੁਝ ਸਲੋਕ ਦਰਜ ਹੋਏ ਹਨ:

*ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ॥*
*ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ॥*

(ਸਲੋਕ ਮਹਲਾ ੩, ਪੰਨਾ1279)

*ਉਨਵਿ ਉਨਵਿ ਆਇਆ ਵਰਸੈ ਨੀਰੁ ਨਿਪੰਗ॥*

(ਸਲੋਕ ਮਹਲਾ ੩ ਪੰਨਾ 1280)

*ਕਿਆ ਉਠ ਦੇਖਹੁ ਬਪੁੜੇ ਇਸ ਮੇਘੈ ਹਥਿ ਕਿਛੁ ਨਾਹਿ॥*
*ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ॥*

(ਸਲੋਕ ਮਹਲਾ ੩, ਪੰਨਾ 1280)

*ਬਾਬੀਹਾ ਜਿਸਨੋ ਤੂ ਪੁਕਾਰਦਾ ਤਿਸਨੋ ਲੋਚੈ ਸਭੁ ਕੋਇ॥*
*ਅਪਨੀ ਕ੍ਰਿਪਾ ਕਰਿ ਕੈ ਵਸਸੀ ਵਣ ਤ੍ਰਿਣ ਹਰਿਆ ਹੋਇ॥*
*ਨਾਨਕ ਅੰਮ੍ਰਿਤ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ॥*

(ਸਲੋਕ ਮਹਲਾ ੩, ਪੰਨਾ 1281)

*ਕਲਿਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥*
*ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ॥*
*ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ॥*
*ਅਨੁ ਧਨੁ ਉਪਜ ਬਹੁ ਘਣਾ ਕੀਮਤਿ ਕਹਣੁ ਨ ਜਾਇ॥*

(ਸਲੋਕ ਮਹਲਾ ੩,ਪੰਨਾ 1281)

ਮੀਂਹ ਵਾਸਤੇ ਤਰਸਦੇ ਬਾਬੀਹੇ ਨੂੰ ਉਪਦੇਸ਼ ਬੜਾ ਮਾਰਮਿਕ ਹੈ:

*ਬਾਬੀਹਾ ਨ ਬਿਲਲਾਇ ਨਾ ਤਰਸਾਇ ਏਹੁ ਮਨੁ*
*ਖਸਮ ਕਾ ਹੁਕਮੁ ਮੰਨਿ॥*
*ਨਾਨਕ ਹੁਕਮਿ ਮੰਨਿਐ ਤਿਖ ਉਤਰੈ*
*ਚੜੈ ਚਵਗਲਿ ਵੰਨੁ॥*

(ਸਲੋਕ ਮਹਲਾ ੩ ਪੰਨਾ 1282)

*ਬਾਬੀਹਾ ਜਲ ਮਹਿ ਤੇਰਾ ਵਾਸੁ ਹੈ*
*ਜਲ ਹੀ ਮਾਹਿ ਫਿਰਾਹਿ॥*
*ਜਲ ਕੀ ਸਾਰ ਨਾ ਜਾਣਹੀ ਤਾ ਤੂ ਕੂਕਣ ਪਾਹਿ॥*
*ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹੀ॥*
*ਏਤੈ ਜਲਿ ਵਰਸਦੈ ਤਿਖ ਮਰਹਿ*
*ਭਾਗ ਤਿਨਾ ਕੇ ਨਾਹਿ॥*
*ਨਾਨਕ ਗੁਰਮੁਖਿ ਤਿਨ ਸੋਝੀ ਪਈ*
*ਜਿਨ ਵਸਿਆ ਮਨਿ ਮਾਹਿ॥*

(ਸਲੋਕ ਮਹਲਾ ੩, ਪੰਨਾ 1282)

ਇਸ ਤਰ੍ਹਾਂ ਬਬੀਹੇ ਨਾਲ ਸਬੰਧਿਤ ਅਨੇਕ ਸਲੋਕਾਂ ਦੀ ਰਚਨਾ ਕੀਤੀ ਗਈ ਹੈ। ਮਲਾਰ ਰਾਗ ਵਿਚ ਇਨ੍ਹਾਂ ਦਾ ਗਾਇਨ ਬੜਾ ਭਾਵਪੂਰਤ ਹੁੰਦਾ ਹੈ।

ਗੁਰੂ ਰਾਮ ਦਾਸ ਜੀ ਨੇ ਮਲਾਰ ਰਾਗ ਵਿਚ ਗੁਰਮਤਿ

ਸੰਗੀਤ ਦੀ ਵਿਸ਼ੇਸ਼ ਗਾਇਨ ਵੰਨਗੀ ਪੜਤਾਲ ਵਿਚ ਵੀ ਕੁਝ ਪਦੇ ਦਰਜ ਹੋਏ ਹਨ। ਇਨ੍ਹਾਂ ਪਦਿਆਂ ਵਿਚ ਵੀ ਰੁੱਤ ਦੇ ਵਾਤਾਵਰਣ ਨੂੰ ਬਿਆਨ ਕੀਤਾ ਗਿਆ ਹੈ:

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ*
*ਸੁਨਿ ਘਨਿਹਰ ਕੀ ਘੋਰ ॥*

(ਮਲਾਰ ਮਹਲਾ 8 ਪੰਨਾ 1265)

ਗੁਰੂ ਅਰਜਨ ਦੇਵ ਜੀ ਮਲਾਰ ਰਾਗ ਦੀ ਬਾਣੀ ਵਿਚ ਮਲਾਰ ਰਾਗ ਦਾ ਵਾਤਾਵਰਣ ਪ੍ਰਗਟ ਹੁੰਦਾ ਹੈ:

*ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥*

(ਮਲਾਰ ਮਹਲਾ ੫ ਪੰਨਾ 1266)

ਗਰਮੀ ਨਾਲ ਤਪਦੀ ਧਰਤੀ ਦੀ ਪੁਕਾਰ ਨੂੰ ਬਾਣੀ ਰਾਹੀਂ ਪ੍ਰਗਟਾਉਂਦੇ ਹਨ:

*ਬਰਸੁ ਮੇਘ ਜੀ ਤਿਲੁ ਬਿਲਮੁ ਨਾ ਲਾਉ ॥*
*ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥*

*ਹਮ ਤੇਰੀ ਧਰ ਸੁਆਮੀਆਂ ਮੇਰੇ*
*ਤੂੰ ਕਿਉ ਮਨਹੁ ਬਿਸਾਰੇ ॥*
*ਇਸਤ੍ਰੀ ਰੂਪ ਚੇਰੀ ਕੀ ਨਿਆਈ*
*ਸੋਭ ਨਹੀ ਬਿਨੁ ਭਰਤਾਰੇ ॥*

(ਮਲਾਰ ਮਹਲਾ ੫ ਪੰਨਾ 1268)

*ਘਨਿਹਰ ਬਰਸਿ ਸਗਲ ਜਗੁ ਛਾਇਆ ॥*
*ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ*
*ਅਨਦ ਮੰਗਲ ਸੁਖ ਪਾਇਆ ॥*

(ਮਲਾਰ ਮਹਲਾ ੫, ਪੰਨਾ 1268)

*ਚਾਤ੍ਰਿਕ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ*
*ਬਿਲਪ ਕਰੈ ਬਿਲਲਾਈ ॥*
*ਘਨਹਰ ਘੋਰ ਦਸੌ ਦਿਸਿ ਬਰਸੈ*
*ਬਿਨੁ ਜਲ ਪਿਆਸ ਨਾ ਜਾਈ ॥*

(ਮਲਾਰ ਮਹਲਾ ੫ ਪੰਨਾ 1268)

*ਪਰਮੇਸਰ ਹੋਆ ਦਇਆਲੁ ॥*
*ਮੇਘੁ ਵਰਸੈ ਅੰਮ੍ਰਿਤਧਾਰ ॥*

(ਮਲਾਰ ਮਹਲਾ ੫, ਪੰਨਾ 1271)

*ਬਰਸ ਸਰਸ ਆਗਿਆ ॥ ਹੋਹਿ ਆਨੰਦ ਸਗਲ ਭਾਗ ॥,*
*ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥*
*ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥*

ਮਲਾਰ ਮਹਲਾ ੫ ਗੁਰੂ ਗ੍ਰੰਥ ਸਾਹਿਬ ਪੰਨਾ 1268

ਗੁਰੂ ਅਰਜਨ ਦੇਵ ਜੀ ਬੱਦਲ ਨੂੰ ਗੋਬਿੰਦ ਰੂਪ ਕਹਿ ਕੇ ਪੁਕਾਰਦੇ ਹਨ:

*ਘਨੁ ਗਰਜਤ ਗੋਬਿੰਦ ਰੂਪ ॥*

(ਮਲਾਰ ਮਹਲਾ ੫, ਪੰਨਾ 1272)

ਇਸ ਰਾਗ ਦੀ ਬਾਣੀ ਵਰਖਾ ਦੇ ਨਾਲ ਨਾਲ ਆਮ ਤੌਰ ਤੇ ਵਿਜੋਗ ਦੇ ਭਾਵਾਂ ਦਾ ਚਿਤਰਣ ਮਿਲਦਾ ਹੈ:

*ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥*
*ਸਗਲ ਸਹੇਲੀ ਸੁਖ ਭਰਿ ਸੂਤੀ*
*ਜਿਹ ਘਰਿ ਲਾਲੁ ਬਸਾਈ ॥*

(ਮਲਾਰ ਮਹਲਾ ੫ ਪੰਨਾ 1267)

ਵਿਜੋਗ ਦਾ ਇਹ ਅਨੁਭਵ ਵੀ ਮਲਾਰ ਰਾਗ ਵਿਚ ਪ੍ਰਗਟ ਹੋਣਾ ਉਚਿਤ ਹੈ ਕਿਉਂਕਿ ਮਲਾਰ ਰਾਗ ਵਿਚ ਪੰਚਮ ਵਾਦੀ ਸੁਰ ਹੈ ਇਸ ਲਈ ਭਰਤ ਦੇ ਸਿਧਾਂਤ ਅਨੁਸਾਰ ਇਹ ਰਾਗ ਵਿਜੋਗ ਸ਼ਿੰਗਾਰ ਦੇ ਭਾਵਾਂ ਨੂੰ ਪ੍ਰਗਟਾਉਣ ਵਿਚ ਸਹਾਇਕ ਹੁੰਦਾ ਹੈ।

ਇਸ ਤਰ੍ਹਾਂ ਰਾਗ ਮਲਾਰ ਵਿਚ ਦਰਜ ਬਾਣੀ ਦਾ ਭਾਵ ਰਾਗ ਮਲਾਰ ਦੇ ਅਨੁਕੂਲ ਹੈ।

*ਸਹਾਇਕ ਗ੍ਰੰਥ*


1 ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ।

2 ਡਾ. ਗੁਰਨਾਮ ਸਿੰਘ, ਗੁਰਮਤਿ ਸੰਗੀਤ, ਪਰਬੰਧ ਤੇ ਪਸਾਰ

3 ਅਚਾਰੀਆ ਬ੍ਰਿਹਸਪਤੀ, ਭਰਤ ਕਾ ਸੰਗੀਤ ਸਿਧਾਂਤ

4 ਭਾਤਖੰਡੇ, ਕ੍ਰਮਕ ਪੁਸਤਕ ਮਾਲਿਕਾ (ਭਾਗ 5)

5 ਜਨਮ ਸਾਖੀ ਪਰੰਪਰਾ, ਮਿਹਰਬਾਨ ਵਾਲੀ ਜਨਮ ਸਾਖੀ

6 ਡਾ. ਤਾਰਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ


*422, ਸੈਕਟਰ 15-ਏ, ਚੰਡੀਗੜ੍ਹ 160 015*

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਗੁਰਮਤਿ ਸੰਗੀਤ ਨੂੰ ਦੇਣ

ਨਰਿੰਦਰ ਜੀਤ ਕੌਰ

ਸਮੁੱਚੀ ਸਿੱਖ ਕੌਮ ਇਸ ਵਰ੍ਹੇ ਪੰਚਮ ਪਾਤਸ਼ਾਹ ਦੇ ਸ਼ਹੀਦੀ ਸ਼ਤਾਬਦੀ ਸਮਾਰੋਹ ਮਨਾ ਰਹੀ ਹੈ। ਇਸ ਸਬੰਧ ਵਿਚ ਦੇਸ਼ ਵਿਦੇਸ ਦੀਆਂ ਸਿਰਮੌਰ ਜਥੇਬੰਦੀਆਂ ਅਤੇ ਸਖ਼ਸ਼ੀਅਤਾਂ ਵਿਸ਼ੇਸ਼ ਕੀਰਤਨ ਦਰਬਾਰ, ਸੈਮੀਨਾਰ, ਸੰਤ ਸਮਾਗਮ ਆਦਿ ਆਯੋਜਿਤ ਕਰਕੇ ਆਪੋ ਆਪਣਾ ਯੋਗਦਾਨ ਪਾ ਰਹੀਆਂ ਹਨ। ਗੁਰਮਤਿ ਸੰਗੀਤ ਜੋ ਕਿ ਸਿੱਖੀ ਜੀਵਨ ਦਾ ਅਭਿੰਨ ਅੰਗ ਹੈ, ਦੀ ਮਰਿਯਾਦਾ ਪ੍ਰੰਪਰਾਗਤ ਪੇਸ਼ਕਾਰੀਆਂ ਅਤੇ ਇਸ ਅਨਮੋਲ ਖਜ਼ਾਨੇ ਦੀ ਸਾਂਭ ਸੰਭਾਲ ਵਿਚ ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਿਸ਼ੇਸ ਯੋਗਦਾਨ ਹੈ। ਇਸ ਲਈ ਉਨ੍ਹਾਂ ਦੇ ਜੀਵਨ ਅਤੇ ਫੁਰਮਾਨਾਂ ਤੋਂ ਸੇਧ ਲੈ ਕੇ ਉਨ੍ਹਾਂ ਦੀ ਸਖਸ਼ੀਅਤ ਨੂੰ ਗੁਰਮਤਿ ਸੰਗੀਤ ਦੀ ਦ੍ਰਿਸ਼ਟੀ ਤੋਂ ਵਾਚਣਾ ਆਪਣੇ ਆਪ ਵਿਚ ਨਿਵੇਕਲਾ ਵਿਸ਼ਾ ਹੈ।

ਗੁਰੂ ਅਰਜਨ ਦੇਵ ਜੀ ਨੇ ਪੂਰਵਲੇ ਗੁਰੂ ਸਾਹਿਬਾਨਾਂ ਦੀ ਬਾਣੀ ਦਾ ਇਕੱਤਰੀਕਰਨ ਕੀਤਾ। ਇਸ ਤੋਂ ਇਲਾਵਾ ਉਹਨਾਂ ਨੇ ਭਾਈ ਸੱਤਾ ਤੇ ਬਲਵੰਡ, ਸਧਨਾ, ਸੂਰਦਾਸ, ਸੁੰਦਰ ਜੀ, ਸੈਣ, ਕਬੀਰ, ਜੈ ਦੇਵ, ਤ੍ਰਿਲੋਚਣ, ਧੰਨਾ, ਨਾਮਦੇਵ, ਪਰਮਾਨੰਦ, ਪੀਪਾ, ਸ਼ੇਖ ਫਰੀਦ, ਬੇਣੀ, ਭੀਖਣ, ਰਵਿਦਾਸ ਅਤੇ ਰਾਮਾਨੰਦ ਆਦਿ ਭਗਤਾਂ ਦੀ ਬਾਣੀ ਇਕੱਠੀ ਕੀਤੀ, ਉਨ੍ਹਾਂ ਨੇ ਇਸ ਸਮੁੱਚੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਗਤਾਂ ਸਨਮੁੱਖ ਪ੍ਰਸਤੁਤ ਕੀਤਾ। ਗੁਰਮਤਿ ਸੰਗੀਤ ਦੀ ਪ੍ਰੰਪਰਾ ਦੀ ਸਥਾਪਤੀ ਅਤੇ ਪ੍ਰਸਾਰ ਹਿੱਤ ਉਨ੍ਹਾਂ ਨੇ ਇਸ ਸਮੁੱਚੀ ਬਾਣੀ ਨੂੰ ਰਾਗਾਤਮਿਕ ਦ੍ਰਿਸ਼ਟੀ ਤੋਂ ਸੰਕਲਿਤ ਅਤੇ ਸੰਪਾਦਿਤ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਚਾਹੁੰਦੇ ਤਾਂ ਆਪਣੇ ਤੋਂ ਪੂਰਵਲੇ ਗੁਰੂ ਸਾਹਿਬਾਨਾਂ ਦੇ ਕ੍ਰਮ ਅਨੁਸਾਰ ਬਾਣੀ ਦਾ ਸੰਕਲਨ ਕਰ ਸਕਦੇ ਸਨ ਜਾਂ ਇਹ ਸੰਕਲਨ ਵੱਖ ਵੱਖ ਪੜਾਵਾਂ ਦੇ ਅਨੁਸਾਰੀ ਵੀ ਹੋ ਸਕਦਾ ਸੀ। ਬਾਣੀ ਨੂੰ ਸੰਕਲਨ ਕਰਨ ਦੇ ਅਨੇਕਾਂ ਹੋਰ ਅਧਾਰ ਵੀ ਹੋ ਸਕਦੇ ਸਨ, ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗੀਤਕ ਸੂਝ ਅਤੇ ਉਨ੍ਹਾਂ ਵਲੋਂ ਗੁਰਮਤਿ ਸੰਗੀਤ ਦੀ ਸਥਾਪਤੀ ਵਿਚ ਨਿੱਗਰ ਯਤਨ ਪਾਉਣ ਦੇ ਉਪਰਾਲਿਆਂ ਦੇ ਇਕ ਹਿੱਸੇ ਵਜੋਂ ਆਦਿ ਗ੍ਰੰਥ ਦੀ ਸਮੂਹ ਬਾਣੀ ਦਾ ਰਾਗਾਤਮਿਕ ਸੰਪਾਦਨ ਵੀ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਕਲਿਤ ਬਾਣੀ ਦੇ ਇਸ ਸੰਗ੍ਰਹਿ ਨੂੰ ਪੋਥੀ ਦੇ ਰੂਪ ਵਿਚ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ਮਾਨ ਕੀਤਾ ਅਤੇ ਫੁਰਮਾਇਆ:

*ਪੋਥੀ ਪਰਮੇਸੁਰ ਕਾ ਥਾਨੁ ॥*

ਗੁਰੂ ਗ੍ਰੰਥ ਸਾਹਿਬ ਪੰਨਾ ੧੨੨੬

ਸ੍ਰੀ ਹਰਿਮੰਦਰ ਸਾਹਿਬ ਵਿਖੇ ਆਦਿ ਗ੍ਰੰਥ ਦੇ ਪ੍ਰਕਾਸ਼ ਨਾਲ ਹੀ ਇਸ ਅਸਥਾਨ ਤੇ ਗੁਰਮਤਿ ਸੰਗੀਤ ਦੀਆਂ ਸੰਸਥਾਪਤ ਪ੍ਰਚਾਰ, ਪ੍ਰਸਾਰ ਅਤੇ ਕ੍ਰਿਆਤਮਕ ਪੇਸ਼ਕਾਰੀਆਂ ਦਾ ਵਿਸ਼ੇਸ਼ ਇਤਿਹਾਸ ਸਿਰਜਿਆ ਗਿਆ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਰਤਨ ਕਰਨ ਦੀ ਵਿਸ਼ੇਸ਼ ਮਰਿਯਾਦਾ ਸਥਾਪਤ ਕੀਤੀ, ਉਨ੍ਹਾਂ ਸ਼ਬਦ ਕੀਰਤਨ ਦੀਆਂ ਚਾਰ ਚੌਕੀਆਂ ਲਾਉਣ ਦੀ ਰੀਤ ਪ੍ਰਾਰੰਭ ਕਰਵਾਈ।

1. ਅੰਮ੍ਰਿਤ ਵੇਲੇ ਆਸਾ ਦੀ ਵਾਰ ਦੀ ਚੌਕੀ
2. ਸਵਾ ਪਹਿਰ ਦਿਨ ਚੜ੍ਹੇ ਬਿਲਾਵਲ ਦੀ ਚੌਕੀ
3. ਆਥਣ ਵੇਲੇ ਰਹਿਰਾਸ ਤੋਂ ਪਹਿਲਾਂ ਸੋਦਰ ਦੀ ਚੌਕੀ, ਜਿਸ ਵਿਚ *'ਸੋਦਰ ਤੇਰਾ ਕੇਹਾ, ਸੋ ਘਰੁ ਕੇਹਾ'* ਸ਼ਬਦ ਗਾਇਆ ਜਾਂਦਾ ਹੈ।
4. ਚਾਰ ਘੜੀ ਰਾਤ ਬੀਤਣ ਤੇ ਕਲਯਾਨ ਦੀ ਚੌਕੀ ਜਿਸ ਵਿਚ ਕਲਯਾਨ ਰਾਗ ਦੇ ਸ਼ਬਦ ਗਾਏ ਜਾਂਦੇ ਹਨ। ਇਸ ਵਿਚ ਕਾਨੜੇ ਆਦਿ ਰਾਗਾਂ ਦੇ ਸ਼ਬਦ ਵੀ ਗਾਏ ਜਾਂਦੇ ਹਨ ਪਰ ਮੁੱਖ ਕਲਯਾਨ ਹੋਣ ਕਰਕੇ ਇਹ ਸੰਗਯਾ ਹੈ। (ਭਾਈ ਕਾਨ੍ਹ ਸਿੰਘ ਨਾਭਾ, ਗੁਰਮਤਿ ਮਾਰਤੰਡ (ਭਾਗ ਪਹਿਲਾ) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਮ੍ਰਿਤਸਰ 1962 ਪੰਨਾ 300)

ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਗੁਰਮਤਿ ਸੰਗੀਤ ਵਿਚ ਕੀਰਤਨ ਚੌਕੀ ਦੀ ਪ੍ਰੰਪਰਾ ਦੀ ਨੀਂਹ ਨੂੰ ਪਕੇਰਿਆਂ ਕੀਤਾ। ਜੋ ਸਮੇਂ ਦੇ ਨਾਲ ਨਾਲ ਵਿਕਸਤ ਹੋ ਕੇ 15 ਕੀਰਤਨ ਚੌਕੀਆਂ ਦੇ ਰੂਪ ਵਿਚ ਪ੍ਰਚਾਰ ਵਿਚ ਰਹੀ।

ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਗੁਰਮਤਿ ਸੰਗੀਤ ਰਬਾਬੀ ਘਰਾਣਿਆਂ ਵਿਚ ਪ੍ਰਫੁਲਤ ਹੁੰਦਾ ਰਿਹਾ, ਭਾਈ ਮਰਦਾਨਾ ਉਨ੍ਹਾਂ ਦੇ ਪੁੱਤਰ ਭਾਈ ਸ਼ਹਿਜ਼ਾਦ ਅਤੇ ਉਨ੍ਹਾਂ ਦੇ ਵੰਸ਼ਜ ਸਿੱਖ ਗੁਰੂ ਦਰਬਾਰਾਂ ਵਿਚ ਪ੍ਰਮੁੱਖ ਕੀਰਤਨੀਆਂ ਦੇ ਰੂਪ ਵਿਚ ਮਾਣ ਪ੍ਰਾਪਤ ਕਰਦੇ ਰਹੇ।

ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਭਾਈ ਸੱਤਾ ਤੇ ਬਲਵੰਡ ਵਲੋਂ ਕੀਰਤਨ ਦੀ ਸੇਵਾ ਤੋਂ ਇਨਕਾਰੀ ਹੋਣਾ, ਤੇ ਗੁਰੂ ਅਰਜਨ ਦੇਵ ਜੀ ਦੁਆਰਾ ਸਧਾਰਨ ਸਿੱਖ ਸੰਗਤਾਂ ਦੀ ਝੋਲੀ ਕੀਰਤਨ ਦੀ ਦਾਤ ਪਾਉਣੀ ਅਤੇ ਸਿੱਖ ਕੀਰਤਨੀ ਜਥਿਆਂ ਨੂੰ ਸਰਪ੍ਰਸਤੀ ਦੇਣ ਦਾ ਮਹਾਨ ਕਾਰਜ ਕੀਤਾ ਗਿਆ। ਸੱਤਾ ਬਲਵੰਡ ਦਾ ਗੁਰ ਦਰਬਾਰ ਵਿਚੋਂ ਰੁੱਸਕੇ ਜਾਣਾ ਅਤੇ ਵਾਪਸ ਪਰਤਨਾ ਗੁਰੂ ਅਰਜਨ ਦੇਵ ਪਾਤਸ਼ਾਹ ਦਾ ਸਿੱਖ ਸੰਗਤਾਂ ਵਿਚ ਕੀਰਤਨ ਦੀ ਦਾਤ ਵਰਸਾਉਣ ਦਾ ਇਕ ਕੌਤਿਕ ਹੀ ਲਗਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਸੰਗੀਤ ਦੀ ਦ੍ਰਿਸ਼ਟੀ ਤੋਂ ਸਿੱਖ ਸੰਗਤਾਂ ਨੂੰ ਵਿਸ਼ੇਸ਼ ਬਖਸ਼ਿਸ਼ਾਂ ਕੀਤੀਆਂ। ਭਾਈ ਸੱਤਾ ਤੇ ਬਲਵੰਡ ਦੇ ਰੁੱਸ ਜਾਣ ਅਤੇ ਉਨ੍ਹਾਂ ਵਲੋਂ ਇਹ ਸਾਬਤ ਕਰਨ ਕਿ ਸਿੱਖ ਸੰਗਤਾਂ ਤਾਂ ਸਾਡੇ ਰਬਾਬ ਵਾਦਨ ਅਤੇ ਕੀਰਤਨ ਨੂੰ ਸਰਵਣ ਕਰਨ ਹੀ ਆਉਂਦੀਆਂ ਹਨ, ਦੀ ਮਿੱਥ ਨੂੰ ਤੋੜਦਿਆਂ ਹੋਇਆਂ 'ਸਾਰੰਦਾ ਸਾਜ਼' ਦਾ ਪ੍ਰਸਾਰ ਤੇ ਪ੍ਰਚਾਰ ਕੀਤਾ, ਜਿਸਨੂੰ ਸੁਰੰਦਾ, ਸਿਰੰਦਾ, ਸੁਰੰਦਾ ਆਦਿ ਨਾਵਾਂ ਨਾਲ ਵੱਖ ਵੱਖ ਇਤਿਹਾਸਕਾਰਾਂ ਨੇ ਉਲੇਖਿਆ ਹੈ। ਸਰੰਦੇ ਦੇ ਰੂਪ ਵਿਚ ਗੁਰੂ ਪਾਤਸ਼ਾਹ ਨੇ ਸਿੱਖ ਸੰਗਤਾਂ ਨੂੰ ਇਕ ਅਜਿਹੇ ਸਾਜ਼ ਦੀ ਬਖਸ਼ਿਸ਼ ਕਰ ਦਿੱਤੀ ਜਿਸ ਵਿਚ ਚੰਚਲਤਾ ਮਨਫੀ ਸੀ ਅਤੇ ਸ਼ਬਦ ਕੀਰਤਨ ਨਾਲ ਸੰਗਤ ਦੇ ਰੂਪ ਵਿਚ ਵਜਾਉਣ ਹਿੱਤ ਇਹ ਉਪਯੁਕਤ ਸਾਜ਼ ਸੀ। ਅੱਜ ਵੀ ਸੰਗਤਾਂ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਜਾਇਬ ਘਰ ਵਿਚ ਸ਼ੁਸ਼ੋਭਿਤ ਗੁਰੂ ਅਰਜਨ ਦੇਵ ਪਾਤਸ਼ਾਹ ਦੇ ਵਰੋਸਾਏ ਸਰੰਦੇ ਦੇ ਦਰਸ਼ਣ ਕਰਕੇ ਨਿਹਾਲ ਹੋ ਰਹੀਆਂ ਹਨ।

ਡਾ. ਜਾਗੀਰ ਸਿੰਘ ਅਨੁਸਾਰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਸਰੰਦੇ ਨਾਲ ਕੀਰਤਨ ਕਰਿਆ ਕਰਦੇ ਸਨ, ਕੀਰਤਨ ਕਰਨ ਲਈ ਸਰੰਦਾ ਆਪ ਜੀ ਦਾ ਮਨਭਾਉਂਦਾ ਸਾਜ਼ ਸੀ। ਗੁਰੂ ਅਰਜਨ ਦੇਵ ਜੀ ਨੇ ਇਹ ਸਾਜ਼ ਆਪਣੀ ਦੱਸੀ ਵਿਉਂਤ ਨਾਲ ਬਣਵਾ ਕੇ ਕੀਰਤਨ ਲਈ ਸਿੱਖਾਂ ਵਿਚ ਵੰਡੇ ਸਨ, ਤੇ ਇਸ ਸਾਜ਼ ਨੂੰ ਵਜਾਉਣ ਦੀ ਜਾਚ ਵੀ ਸਿਖਾਉਂਦੇ ਸਨ। ਇਕ ਹੋਰ ਇਤਿਹਾਸਕ ਹਵਾਲੇ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਗੁਰੂ ਜੀ ਖੁਦ ਵੀ ਸਰੰਦੇ ਨਾਲ ਕੀਰਤਨ ਕਰਦੇ ਸਨ।

ਪੰਚਮ ਪਾਤਸ਼ਾਹ ਕੀਰਤਨੀਆਂ ਰਾਗੀ ਸਿੰਘ ਅਤੇ ਰਬਾਬੀਆਂ ਦਾ ਵਿਸ਼ੇਸ਼ ਸਤਿਕਾਰ ਕਰਦੇ ਸਨ। ਭਾਈ ਸੱਤਾ ਤੇ ਬਲਵੰਡ ਤੇ ਹੋਰ ਬਹੁਪ੍ਰਸਿੱਧ ਰਬਾਬੀ ਕੀਰਤਨੀਏ ਉਨ੍ਹਾਂ ਦੇ ਦਰਬਾਰ ਦਾ ਵਿਸ਼ੇਸ਼ ਆਕਰਸ਼ਣ ਸਨ। ਇਨ੍ਹਾਂ ਤੋਂ ਇਲਾਵਾ ਗੁਰੂ ਸਾਹਿਬ ਨੇ ਭਾਈ ਕੇਦਾਰਾ, ਭਾਈ ਝਾਬੂ, ਭਾਈ ਮੁਕੰਦ ਵਰਗੇ ਪ੍ਰਸਿਧ ਰਬਾਬੀਆਂ ਨੂੰ ਵੀ ਗੁਰੂ ਦਰਬਾਰ ਦੀ ਸਰਪ੍ਰਸਤੀ ਪ੍ਰਦਾਨ ਕੀਤੀ ਹੋਈ ਸੀ।

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 30 ਮੁੱਖ ਰਾਗਾਂ ਅਤੇ 14 ਰਾਗ ਪ੍ਰਕਾਰਾਂ ਦੇ ਅੰਤਰਗਤ ਆਪਣੀ ਬਾਣੀ ਦਰਜ ਕੀਤੀ।

ਮੁੱਖ ਰਾਗ: 1 ਸਿਰੀ, 2. ਮਾਝ 3. ਗਉੜੀ, 4. ਆਸਾ, 5. ਗੂਜਰੀ, 6. ਦੇਵਗੰਧਾਰੀ, 7. ਬਿਹਾਗੜਾ, 8. ਵਡਹੰਸ, 9. ਸੋਰਠਿ, 10. ਧਨਾਸਰੀ, 11. ਜੈਤਸਰੀ, 12. ਟੋਡੀ, 13. ਬੈਰਾੜੀ, 14. ਤਿਲੰਗ, 15. ਸੂਹੀ, 16. ਬਿਲਾਵਲ, 17. ਗੋਂਡ, 18. ਰਾਮਕਲੀ, 19. ਨਟ-ਨਰਾਇਣ, 20.ਮਾਲੀ ਗਉੜਾ, 21. ਮਾਰੂ, 22. ਤੁਖਾਰੀ, 23. ਕੇਦਾਰਾ, 24. ਭੈਰਉ, 25. ਬਸੰਤ, 26. ਸਾਰੰਗ, 27. ਮਲ੍ਹਾਰ, 28. ਕਾਨੜਾ, 29. ਕਲਿਆਣ, 30. ਪ੍ਰਭਾਤੀ

ਰਾਗ ਪ੍ਰਕਾਰ: 1. ਗਉੜੀ ਗੁਆਰੇਰੀ 2. ਗਉੜੀ ਚੇਤੀ 3. ਗਉੜੀ ਬੈਰਾਗਣ 4. ਗਉੜੀ ਪੂਰਬੀ 5. ਗਉੜੀ ਮਾਝ 6. ਗਉੜੀ ਮਾਲਵਾ 7. ਗਉੜੀ ਮਾਲਾ 8. ਆਸਾ ਕਾਫੀ 9. ਆਸਾਵਰੀ 10. ਆਸਾਵਰੀ ਸੁਧੰਗ 11. ਦੇਵਗੰਧਾਰ 12. ਬਸੰਤ ਹਿੰਡੋਲ 13. ਪ੍ਰਭਾਤੀ ਬਿਭਾਸ 14. ਬਿਭਾਸ ਪ੍ਰਭਾਤੀ 15. ਬਿਲਾਵਲ ਮੰਗਲ 16. ਨਟ।

ਰਾਗਾਂ ਦੇ ਇਸ ਵਿਸ਼ਾਲ ਸਮੂਹ ਅਧੀਨ ਬਾਣੀ ਦਾ ਰਚਨਾਕਾਰਜ ਕਰਨ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗੀਤ ਪ੍ਰਤਿਭਾ ਅਤੇ ਗੁਰਮਤਿ ਸੰਗੀਤ ਦੀ ਸਥਾਪਤੀ ਵਿਚ ਨਿੱਗਰ ਯੋਗਦਾਨ ਦੀ ਗਾਥਾ ਮੂਰਤੀਮਾਨ ਹੈ।

ਸੰਖੇਪ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਆਪਣੇ ਤੋਂ ਪੂਰਵਲੇ ਗੁਰੂ ਸਾਹਿਬਾਨਾਂ ਅਤੇ ਸਮਕਾਲੀਨ ਸੰਤਾਂ, ਭਗਤਾਂ ਦੀ ਬਾਣੀ ਨੂੰ ਇਕੱਤਰ ਕਰਕੇ, ਇਸਦਾ ਰਾਗਾਤਮਕ ਸੰਪਾਦਨ ਕਰਨਾ, ਕੀਰਤਨ ਕਰਨ ਹਿੱਤ ਸਾਰੰਦਾ ਸਾਜ਼ ਪ੍ਰਚਾਰਤ ਕਰਨਾ, ਕੀਰਤਨੀਆਂ ਨੂੰ ਸਰਪ੍ਰਸਤੀ ਦੇਣੀ, ਸਿੱਖ ਕੀਰਤਨੀਆਂ ਦੀ ਵਿਸ਼ੇਸ਼ ਜਮਾਤ ਖੜੀ ਕਰਨੀ ਅਤੇ 30 ਮੁੱਖ ਰਾਗਾਂ ਦੇ ਨਾਲ 14 ਰਾਗ ਪ੍ਰਕਾਰਾਂ ਕੁਲ 46 ਰਾਗ ਭੇਦਾਂ ਦੇ ਅੰਤਰਗਤ ਬਾਣੀ ਰਚਨੀ ਗੁਰੂ ਅਰਜਨ ਦੇਵ ਜੀ ਦੀ ਸੰਗੀਤ ਪ੍ਰਤੀ ਚੇਤਨਾ ਸੁਹਿਰਦਤਾ ਅਤੇ ਸਰਪ੍ਰਸਤੀ ਦੇ ਦਰਸ਼ਨ ਕਰਵਾਉਂਦੀ ਹੈ।

*ਲੈਕਚਰਾਰ ਦੇਵ ਸਮਾਜ ਕਾਲਜ ਫੌਰ ਵੂਮੈਨ,*
*ਫਿਰੋਜ਼ਪੁਰ*

# ਰਾਗੀਆਂ ਦੇ ਵਿਹਾਰ ਵਪਾਰ-ਵਿਚਾਰਨ ਦੀ ਗੱਲ

## ਕਰਮਜੀਤ ਸਿੰਘ ਔਜਲਾ

ਗੁਰੂ ਅਤੇ ਵਾਹਿਗੁਰੂ ਜੀ ਦੀ ਸਿਫ਼ਤ ਸਲਾਹ ਅਤੇ ਇਸ ਸਬੰਧੀ ਗਾਇਨ ਕਰਕੇ ਗਿਆਨ ਸੰਚਾਰ ਕਰਨ ਦਾ ਨਾਂ ਕੀਰਤਨ ਹੈ। ਕੀਰਤਨ ਦਾ ਇਕ ਹੋਰ ਰੂਪ ਵੀ ਅੱਜ ਕਲ੍ਹ ਸਾਹਮਣੇ ਆ ਗਿਆ ਹੈ, ਉਹ ਹੈ ਰਾਗੀਆਂ, ਢਾਡੀਆਂ ਦਾ ਧੰਦਾ, ਜਿਸ ਨਾਲ ਉਹ ਕਮਾਈ ਕਰਦੇ ਹਨ। ਦੋਹਾਂ ਹਾਲਾਤਾਂ ਵਿਚ ਕੀਰਤਨ ਅਰਥਾਤ ਗੁਰੂ ਅਤੇ ਵਾਹਿਗੁਰੂ ਦੀ ਕੀਰਤੀ ਅਤੇ ਜੱਸ ਹੀ ਕੀਤਾ ਜਾਂਦਾ ਹੈ। ਅਧਾਰ ਗੁਰਬਾਣੀ ਅਤੇ ਇਤਿਹਾਸ ਹੀ ਹੁੰਦਾ ਹੈ। ਫਿਰ ਵੀ ਨਿਰੋਲ ਕੀਰਤਨ ਅਤੇ ਪੈਸਾ ਕਮਾਉਣਾ ਰਾਗੀਆਂ ਦੇ ਕੀਰਤਨ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ। ਇਸ ਫਰਕ ਕਰਕੇ ਹੀ ਸਰੋਤਾ ਸੰਗਤ ਜਾਂ ਜੁੜਦੀ ਹੈ ਜਾਂ ਟੁੱਟਦੀ ਹੈ। ਇਹ ਜੁੜਨਾ ਅਤੇਂ ਟੁੱਟਣਾ ਮਨ ਨਾਲ ਸਬੰਧਤ ਹੈ। ਸਰੀਰਕ ਤੌਰ ਤੇ ਬੰਦਾ ਹਾਜ਼ਰ ਹੁੰਦਾ ਹੈ।

ਸਿੱਖ ਕੌਮ ਦੇ ਰਾਗੀਆਂ ਦੀ ਬੜੀ ਸ਼ੋਭਾ ਸੀ। ਭਾਈ ਸ਼ਾਮ ਸਿੰਘ ਜੀ, ਭਾਈ ਸਮੁੰਦ ਸਿੰਘ ਜੀ, ਭਾਈ ਸੁਰਜਨ ਸਿੰਘ ਜੋ ਬਾਰੇ ਜਦੋਂ ਪਤਾ ਲਗਦਾ ਕਿ ਕਿਸੇ ਗੁਰਦੁਆਰੇ ਵਿਚ ਉਨ੍ਹਾਂ ਦਾ ਕੀਰਤਨ ਹੋਵੇਗਾ ਤਾਂ ਸੰਗਤ ਉਸ ਦਿਨ ਉਡੀਕ ਬੜੀ ਤਾਂਘ ਨਾਲ ਕਰਦੀਆਂ। ਨਿਸ਼ਚਿਤ ਦਿਨ ਆਉਣ ਤੇ ਕੀਰਤਨ ਦੇ ਸਮੇਂ ਦਾ ਪੂਰਾ ਲਾਹਾ ਲੈਣ ਲਈ, ਲੋਕ ਕੰਮ ਕਾਜ 'ਚ ਅੱਗਾ ਪਿਛਾ ਕਰ ਲੈਂਦੇ ਸਨ ਅਤੇ ਯਥਾ ਸੰਭਵ ਪਰਿਵਾਰ ਨਾਲ ਕੀਰਤਨ ਦੇ ਅਸਥਾਨ ਤੇ ਹਾਜ਼ਰ ਹੁੰਦੇ। ਸਰੋਤੇ ਝੂਮ ਝੂਮ ਕੇ ਕੀਰਤਨ ਸੁਣਦੇ, ਕੀਰਤਨੀਏ ਜੁੜ ਕੇ ਕੀਰਤਨ ਕਰਦੇ। ਇਉਂ ਲਗਦਾ ਜਿਵੇਂ ਧੁਰ ਕੀ ਬਾਣੀ ਧੁਰੋਂ ਹੀ ਆ ਰਹੀ ਹੋਵੇ ਅਤੇ ਸਰੋਤਾ ਸੰਗਤ ਦੇ ਹਿਰਦਿਆਂ ਦੇ ਧੁਰ ਅੰਦਰ ਉਤਰਦੀ ਜਾ ਰਹੀ ਹੋਵੇ। ਕੀਰਤਨ ਸੁਣ ਕੇ ਜਾਣ ਵਾਲੇ ਗੁਰਸਿੱਖ ਮਹਿਸੂਸ ਕਰਦੇ ਸਨ ਕਿ ਉਨ੍ਹਾਂ ਨੂੰ ਕੁਝ ਪ੍ਰਾਪਤ ਹੋਇਆ ਹੈ। ਉਨ੍ਹਾਂ ਦੇ ਅੰਦਰ ਬਾਣੀ ਦੇ ਪ੍ਰਕਾਸ਼ ਨੇ ਅਗਿਆਨ ਅਤੇ ਵਹਿਮ ਦਾ ਹਨ੍ਹੇਰਾ ਦੂਰ ਕੀਤਾ ਹੈ। ਇਸ ਨਾਲ ਉਨ੍ਹਾਂ ਦਾ ਭਰੋਸਾ ਅਕਾਲ ਪੁਰਖ ਵਲੋਂ ਬਖਸ਼ਿਸ਼ ਹੋਣ ਦੀ ਹਕੀਕਤ ਤੇ ਦ੍ਰਿੜ ਹੁੰਦੇ। ਉਹ ਗੁਰਬਾਣੀ ਅਤੇ ਗੁਰੂ ਘਰ ਨਾਲ ਹੋਰ ਜੁੜਦੇ। ਅੱਗੇ ਹੋਰ ਮਿਲਣ ਵਾਲੇ ਇਹੋ ਜਿਹੇ ਭਾਗਾਂ ਭਰੇ ਸੁਨਹਿਰੀ ਮੌਕੇ ਦੀ ਉਡੀਕ ਕਰਦੇ। ਜੇ ਪਤਾ ਲੱਗਦਾ ਤਾਂ ਆਪਣੇ ਸੱਜਣਾਂ ਮਿੱਤਰਾਂ ਨੂੰ ਚਾਈਂ ਚਾਈਂ ਇਹ ਸ਼ੁਭ ਸਮਾਚਾਰ ਦੱਸਦੇ।

ਭਾਈ ਸਮੁੰਦ ਸਿੰਘ ਜੀ ਦਾ ਆਸਾ ਦੀ ਵਾਰ ਦਾ ਕੀਰਤਨ ਹਰ ਇਕ ਨੂੰ ਵਿਸਮਾਦ ਵਿਚ ਲੈ ਆਉਂਦਾ ਸੀ। ਉਨ੍ਹਾਂ ਦੀ ਆਸਾ ਦੀ ਵਾਰ ਕੈਸੇਟ ਅੱਜ ਵੀ ਦੂਜੇ ਰਾਗੀਆਂ ਨਾਲੋਂ ਵਧ ਹਰਮਨ ਪਿਆਰੀ ਹੈ। ਇਕ ਗੱਲ ਦੇ ਬਾਵਜੂਦ ਵੀ ਕਿ ਉਨ੍ਹਾਂ ਨੇ ਸਮਿਆਂ ਵਿਚ ਰਿਕਾਰਡਿੰਗ ਦਾ ਇੰਤਜ਼ਾਮ ਅੱਜ ਨਾਲੋਂ ਕਿਤੇ ਹੇਠਾਂ ਸੀ। ਭਾਈ ਸਮੁੰਦ ਸਿੰਘ ਜੀ ਦੇ ਸਰੋਤੇ ਅੱਜ ਤਕ ਉਨ੍ਹਾਂ ਪ੍ਰਤੀ ਆਪਣੀ ਸ਼ੁਕਰਗੁਜ਼ਾਰੀ ਦਿਲ ਦੀਆਂ ਗਹਿਰਾਈਆਂ 'ਚੋਂ ਪ੍ਰਗਟ ਕਰਦੇ ਹਨ। ਮੈਂ ਵੇਖਿਆ ਹੈ ਕਿ ਉਨ੍ਹਾਂ ਦਾ ਕੀਤਾ ਹੋਇਆ, ਗੁਰਬਾਣੀ ਕੀਰਤਨ ਸੁਣਨ ਵਾਲੇ ਜਿਥੇ ਸਿੱਖੀ ਵਿਚ ਪੂਰੇ ਹਨ, ਉਥੇ ਉਨ੍ਹਾਂ ਦੀਆਂ ਸੰਸਾਰਿਕ ਪ੍ਰਾਪਤੀਆਂ, ਧਨ, ਮਾਲ ਅਤੇ ਰਿਸ਼ਤੇਦਾਰੀ ਵੀ ਬੜੀ ਉਚਤਾ ਵਾਲੀ ਹੈ। ਲੋਕ ਸੁਖੀ ਪ੍ਰਲੋਕ ਸੁਹੇਲੇ ਅਤੇ ਸਭ ਥਾਈਂ ਹੀ ਸਹਾਈ ਹੈ। ਗੁਰੂ ਕ੍ਰਿਪਾ ਉਨ੍ਹਾਂ ਉਤੇ ਪੂਰੀ ਤਰ੍ਹਾਂ ਵਰਤੀ ਹੋਈ ਲੱਗਦੀ ਹੈ।

ਪ੍ਰੋਫੈਸਰ ਮਹਿੰਦਰ ਸਿੰਘ ਜੀ ਚੀਮਾ ਦੇ ਪਿਤਾ ਜੀ ਅਤੇ ਡਾ. ਖੜਕ ਸਿੰਘ ਗੁਰਦੁਆਰਾ ਸਿੰਘ ਸਭਾ ਮਾਡਲ ਟਾਊਨ ਲੁਧਿਆਣਾ ਦੇ ਮੋਹਰੀ ਸੇਵਕ ਸਨ। ਗੁਰਦੁਆਰੇ ਦੇ ਪ੍ਰਬੰਧ ਦੇ ਨਾਲ ਨਾਲ ਇਹ ਦੋਵੇਂ ਗੁਰਸਿੱਖ ਸੰਗਤਾਂ ਲਈ ਕੀਰਤਨ ਸੁਣਨ ਦਾ ਵੀ ਪ੍ਰਬੰਧ ਕਰਦੇ ਰਹਿੰਦੇ ਸਨ। ਸੰਗਤਾਂ ਦੀ ਖੁਸ਼ਕਿਸਮਤੀ ਨੂੰ ਭਾਈ ਸਮੁੰਦ ਸਿੰਘ ਰਾਗੀ ਜੀ ਦੀ ਰਿਹਾਇਸ਼ ਵੀ ਮਾਡਲ ਟਾਊਨ ਲੁਧਿਆਣਾ ਵਿਚ ਹੀ ਸੀ। ਭਾਈ ਸਾਹਿਬ ਦਾ ਕੀਰਤਨ ਕੀ ਸੀ......... ਮਾਨੋ ਸੰਗਤਾਂ ਦੀਆਂ ਝੋਲੀਆਂ ਸ਼ਬਦ ਰਤਨਾਂ ਨਾਲ ਭਰ ਜਾਂਦੀਆਂ ਹੋਣ। ਸ਼ਬਦਾਂ ਦੀ ਚੋਣ ਕਮਾਲ ਦੀ, ਉਚਾਰਨ ਅਤੇ ਗਾਇਨ ਸਪਸ਼ਟ, ਸਰਲ ਅਤੇ ਮਿਠਾਸ ਭਰਿਆ। ਉਨ੍ਹਾਂ ਦਾ ਧਿਆਨ ਸਿਰਫ਼ ਸ਼ਬਦ ਅਤੇ ਆਪਣੇ ਹਰਮੋਨੀਅਮ ਤੇ ਹੀ ਹੁੰਦਾ ਸੀ। ਮਾਇਆ ਦੀ ਘਾਟ ਅਤੇ ਲੋੜ ਦੇ ਬਾਵਜੂਦ ਉਨ੍ਹਾਂ ਨੇ ਕਦੇ ਵੀ ਮਾਇਆ ਜਾਂ ਕੀਰਤਨ ਭੇਟ ਦੀ ਗੱਲ ਨਹੀਂ ਸੀ ਕੀਤੀ। ਪ੍ਰੋ: ਮਹਿੰਦਰ ਸਿੰਘ ਚੀਮਾ ਦੱਸਦੇ ਹਨ ਕਿ

ਗੁਰਦੁਆਰੇ ਦੇ ਪ੍ਰਬੰਧਕ ਵਲੋਂ ਉਨ੍ਹਾਂ ਨੂੰ ਪੰਜ ਰੁਪਏ ਭੇਟ ਕੀਤੇ ਜਾਂਦੇ ਤੇ ਉਹ ਪ੍ਰਸੰਨ ਹੋ ਕੇ ਪ੍ਰਵਾਨ ਕਰ ਲੈਂਦੇ। ਇਹ ਗੱਲਾਂ 1955-56 ਦੀਆਂ ਹਨ।

ਅੱਜ ਕਲ੍ਹ ਕੀ ਹੁੰਦਾ ਹੈ? ਪਹਿਲਾਂ ਤਾਂ ਪ੍ਰਬੰਧਕਾਂ ਨੂੰ ਪਤਾ ਹੀ ਹੁੰਦਾ ਹੈ ਕਿ ਫਲਾਣੇ ਰਾਗੀ ਦੀ ਘੱਟੋ ਘਟ ਫੀਸ ਕੀ ਹੁੰਦੀ ਹੈ। ਇਸ ਉਪਰ ਵੀ ਰਾਗੀ ਸਾਹਿਬ, ਦਿਨ ਥਾਂ ਅਤੇ ਕਾਰਜ ਦੇ ਹਿਸਾਬ ਨਾਲ ਆਪਣੀ ਫੀਸ ਵਧ ਘਟ ਕਰ ਲੈਂਦੇ ਹਨ।

ਇਕ ਮਿਸਾਲ ਦੇਣੀ ਉਚਿਤ ਹੋਵੇਗੀ। ਲੁਧਿਆਣਾ ਵਿਚ ਨਿਵਾਸ ਰੱਖਣ ਵਾਲੇ ਇਕ ਕਾਰੋਬਾਰੀ ਰਾਗੀ ਹਨ। ਕਈ ਦੇਸ਼ਾਂ ਵਿਚ ਆਉਂਦੇ ਜਾਂਦੇ ਰਹਿੰਦੇ ਹਨ। ਆਪਣੀ ਮਕਬੂਲੀਅਤ ਅਤੇ ਮਸ਼ਹੂਰੀ ਕਰਕੇ ਮੋਟੀ ਰਕਮ ਵਸੂਲਦੇ ਹਨ। ਲੋਕ ਦਿੰਦੇ ਹਨ ਕਿਉਂਕਿ ਉਨ੍ਹਾਂ ਦਾ ਵੀ ਤੁਰਲਾ ਉਚਾ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਆਪਣੇ ਕਾਰਜ ਤੇ ਏਡਾ ਵੱਡਾ ਰਾਗੀ ਸੱਦਿਆ। ਆਨੰਦ ਕਾਰਜ, ਅੰਤਮ ਅਰਦਾਸ ਆਦਿ ਤੇ ਇਹ ਆਮ ਹੀ ਕੀਤੇ ਜਾਂਦੇ ਹਨ। ਇਕ ਵਾਰ ਇਕ ਖਾਸ ਦਿਨ ਤੇ ਕਿਸੇ ਨੇ ਇਨ੍ਹਾਂ ਨੂੰ ਇਕ ਬਜ਼ੁਰਗ ਦੇ ਭੋਗ ਲਈ ਕੀਤਾ। ਰਕਮ ਤਹਿ ਹੋਣ ਤੇ ਇਨ੍ਹਾਂ ਨੇ ਸਿਰਨਾਵਾਂ, ਤਾਰੀਖ ਅਤੇ ਸਮਾਂ ਆਪਣੀ ਡਾਇਰੀ ਵਿਚ ਨੋਟ ਕਰ ਲਿਆ। ਹੋਇਆ ਕੀ ਕਿ ਉਸੇ ਹੀ ਦਿਨ ਉਸੇ ਹੀ ਵਕਤ ਇਕ ਆਦਮੀ ਹੋਰ ਇਨ੍ਹਾਂ ਕੋਲ ਹਾਜ਼ਰ ਹੋਇਆ, ਜਿਸਦਾ ਨੌਜਵਾਨ ਪੁੱਤਰ ਗੁਜ਼ਰ ਗਿਆ ਸੀ। ਇਸ ਰਾਗੀ ਸਿੰਘ ਨੇ ਪਹਿਲੀ ਪਾਰਟੀ ਨੂੰ ਜਵਾਬ ਦੇ ਦਿੱਤਾ ਅਤੇ ਦੂਜੀ ਪਾਰਟੀ ਨੂੰ ਹਾਂ ਕਰ ਦਿੱਤੀ। ਉਸ ਰਾਗੀ ਸਾਹਿਬ ਨੇ ਆਪਣੇ ਇਕ ਖਾਸ ਨਿਕਟਵਰਤੀ ਨੂੰ ਇਸ ਦਾਂ ਕਾਰਨ ਇਹ ਦਸਿਆ ਸੀ ਕਿ ਬਜ਼ੁਰਗ ਦਾ ਚਲਾ ਜਾਣਾ ਤਾਂ ਇਕ ਆਮ ਜਿਹੀ ਗੱਲ ਹੈ। ਉਥੇ ਰਸਮ ਪੂਰਤੀ ਲਈ ਹਾਜ਼ਰੀ ਭਰਨ ਆਏ ਲੋਕ ਭਾਵੁਕ ਅਤੇ ਦੁਖੀ ਨਹੀਂ ਹੁੰਦੇ ਅਤੇ ਵੱਡੀ ਉਮਰ ਦੀ ਮੌਤ ਨੂੰ ਇਕ ਕੁਦਰਤੀ ਵਰਤਾਰਾ ਸਮਝਦੇ ਹਨ। ਇਸ ਦਾ ਨੁਕਸਾਨ ਇਹ ਹੁੰਦਾ ਹੈ ਕਿ ਰਾਗੀ ਦੇ ਵਾਜੇ ਦੇ ਪੈਸੇ ਥੋੜ੍ਹੇ ਰੱਖੇ ਜਾਂਦੇ ਹਨ। ਦੂਜੇ ਪਾਸੇ ਨੌਜਵਾਨ ਦੀ ਮੌਤ ਦਿਲ ਕੰਬਾਊ ਹੁੰਦੀ ਹੈ। ਹਰ ਇਕ ਦਾ ਮਨ ਪਿਘਲ ਜਾਂਦਾ ਹੈ। ਵਾਤਾਵਰਣ ਵਿਚ ਉਦਾਸੀ ਤੇ ਭਾਵੁਕਤਾ ਛਾ ਜਾਂਦੀ ਹੈ। ਇਸ ਉਤੇ ਜਦੋਂ ਰਾਗੀ ਵੀ ਵੈਰਾਗਮਈ ਕੀਰਤਨ ਅਤੇ ਭਾਵੁਕਤਾ ਉਭਾਰਨ ਵਾਲੀ ਕਥਾ ਕਰਦੇ ਹਨ ਤਾਂ ਪੱਥਰ ਵੀ ਮੋਮ ਹੋ ਜਾਂਦੇ ਹਨ। ਬਸ ਫਿਰ ਕੀ, ਉਨ੍ਹਾਂ ਦਾ ਵਾਜਾ ਨੋਟਾਂ ਥੱਲੇ ਦੱਬ ਜਾਂਦਾ ਹੈ। ਇਹ ਧੰਦੇ ਦੇ ਭੇਦ ਵਾਲੀ ਗੱਲ ਹੈ।

ਲਿਖ ਲਿਖ ਕੇ ਨਾਮ ਵੇਚਣ ਦੀ ਜੋ ਨਿਖੇਧੀ ਕੀਤੀ ਗਈ ਤਾਂ ਗਾ ਗਾ ਕੇ ਨਾਮ ਵੇਚਣਾ ਵੀ ਤਾਂ ਇਸੇ ਹੀ ਵਰਗਾ ਸਮਝਣਾ ਚਾਹੀਦਾ ਹੈ। ਇਹ ਠੀਕ ਹੈ ਕਿ ਰਾਗੀ ਦੀਆਂ ਜੀਵਨ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ ਪਰ ਵੱਡੀਆਂ ਵੱਡੀਆਂ ਕਾਰਾਂ, ਬੰਗਲੇ, ਦੇ ਸੰਸਾਰੀ ਐਸ਼ ਇਸ਼ਰਤ ਤਾਂ ਜੀਵਨ ਦੀਆਂ ਅਰੰਭਿਕ ਲੋੜਾਂ ਨਹੀਂ ਹਨ। ਸੰਗਤਾਂ ਦੇ ਪ੍ਰੇਮ ਅਤੇ ਭਾਵਨਾ ਦਾ ਫਾਇਦਾ ਉਠਾ ਕੇ ਕੀਰਤਨ ਦਾ ਉਦੇਸ਼ ਕੇਵਲ ਪੈਸੇ ਕਮਾਉਣਾ ਹੀ ਤਾਂ ਨਹੀਂ ਬਣਾ ਲੈਣਾ ਚਾਹੀਦਾ।

ਖੁਸ਼ੀ ਗਮੀ ਦੇ ਮੌਕਿਆਂ ਤੇ ਤੁਹਾਨੂੰ ਵੀ ਆਪਣੇ ਮਿੱਤਰਚਾਰੇ ਅਤੇ ਰਿਸ਼ਤੇਦਾਰੀ ਵਿਚ ਹਿੱਸਾ ਲੈਣਾ ਹੀ ਪੈਂਦਾ ਹੋਵੇਗਾ। ਇਨ੍ਹਾਂ ਥਾਵਾਂ ਅਤੇ ਮੌਕਿਆਂ ਤੇ ਜੇ ਤੁਸੀਂ ਰਾਗੀਆਂ ਵਲੋਂ ਕੀਤੇ ਗਏ ਕੀਰਤਨ ਨੂੰ ਯਾਦ ਕਰੋ ਤਾਂ ਤੁਸੀਂ ਵੇਖੋਗੇ ਕਿ ਮਸਾਂ ਪੰਦਰਾਂ ਵੀਹ ਸ਼ਬਦ ਹੀ ਕੀਰਤਨ ਵਿਚ ਪੜ੍ਹੇ ਜਾਂਦੇ ਹਨ। ਵਖ ਵਖ ਥਾਵਾਂ ਤੇ ਹੋਣ ਵਾਲੇ ਸਮਾਗਮਾਂ ਵਿਚ ਵਖੋ ਵਖਰੇ ਰਾਗੀਆਂ ਵਲੋਂ ਉਹੋ ਹੀ ਸ਼ਬਦ ਪੜ੍ਹੇ ਜਾਣ ਦਾ ਕੀ ਅਰਥ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਗਿਆਨ ਅਤੇ ਸੰਗੀਤ ਦਾ ਮਹਾਂਸਾਗਰ ਹਨ। ਇਸ ਵਿਚ ਤਾਂ ਹਜ਼ਾਰਾਂ ਸ਼ਬਦ ਹਨ ਫਿਰ ਆਮ ਸਮਾਗਮਾਂ ਤੇ ਕੀਰਤਨ ਸੁਣਨ ਵਾਲਿਆਂ ਨੂੰ ਉਹੋ ਹੀ ਸ਼ਬਦ ਸੁਣਨ ਲਈ ਕਿਉਂ ਮਿਲਦੇ ਹਨ? ਹਰ ਵਾਰੀ ਨਵਾਂ ਸ਼ਬਦ ਸੁਣ ਕੇ ਗਿਆਨ ਵਿਚ ਵਾਧਾ ਕਿਉਂ ਨਹੀਂ ਹੁੰਦਾ? ਮੈਨੂੰ ਅਕਸਰ ਇਕ ਹਫਤੇ ਵਿਚ ਇਕ ਵਾਰ ਕਿਸੇ ਕਾਰਜ ਤੇ ਕਿਤੇ ਜਾਣ ਨਾਲ ਕੀਰਤਨ ਸੁਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਮੇਰੀ ਇੱਛਾ ਹੈ ਕਿ ਹਰ ਕੀਰਤਨ ਤੋਂ ਮੈਂ ਘੱਟੋ ਘਟ ਇਕ ਨਵੇਂ ਸ਼ਬਦ ਦਾ ਲਾਹਾ ਪ੍ਰਾਪਤ ਕਰ ਕੇ ਉਸਨੂੰ ਸਮਝ ਲਵਾਂ ਅਤੇ ਯਾਦ ਕਰ ਲਵਾਂ। ਜੇ ਇਹ ਗੱਲ ਪੂਰੀ ਹੋ ਜਾਂਦੀ ਹੈ ਤਾਂ ਪਿਛਲੇ ਦਸਾਂ ਸਾਲਾਂ ਵਿਚ ਮੈਨੂੰ ਘਟੋ ਘਟ ਪੰਜ ਸੌ ਸ਼ਬਦਾਂ ਦਾ ਗਿਆਨ ਹੋ ਜਾਂਦਾ ਅਤੇ ਮੈਂ ਗੁਰੂ ਸੋਝੀ ਨਾਲ ਮਾਲਾਮਾਲ ਹੋ ਗਿਆ ਹੁੰਦਾ। ਇਹ ਹੋਇਆ ਨਹੀਂ ਕਿਉਂਕਿ ਸਮੁੰਦਰੋਂ ਪਾਰ ਵਿਦੇਸ਼ਾਂ ਵਿਚ ਜਾ ਕੇ ਕੀਰਤਨ ਕਰਨ ਵਾਲੇ ਅਤੇ ਇਥੇ ਹੀ ਮਹਾਨ ਕੀਰਤਨ ਦਰਬਾਰਾਂ ਵਿਚ ਕੀਰਤਨ ਕਰਨ ਵਾਲੇ ਇਨ੍ਹਾਂ ਗੰਧਰਬਾਂ ਦੀ ਮਾਲਾ ਵਿਚ ਮਸਾਂ ਹੀ ਵੀਹ ਤੀਹ ਸ਼ਬਦਾਂ ਦੇ ਮੋਤੀ ਹਨ। ਇਹੋ ਹੀ ਇਨ੍ਹਾਂ ਦਾ ਸ਼ਿੰਗਾਰ ਹਨ। ਇਨ੍ਹਾਂ ਲਈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦੇ ਚੌਦਾਂ ਸੌ ਤੀਹ ਪੰਨੇ ਇਥੇ

ਹੀ ਧਿਆ ਕੇ ਰਹਿ ਗਏ। ਕੋਈ ਇਨ੍ਹਾਂ ਨੂੰ ਪੁੱਛੇ ਕਿ ਤੁਹਾਡਾ ਤਾਂ ਚਵੀ ਘੰਟਿਆਂ ਦਾ ਕੰਮ ਕੀਰਤਨ ਹੀ ਹੈ। ਇਹੋ ਤੁਹਾਡਾ ਰੁਜ਼ਗਾਰ ਅਤੇ ਇਹੋ ਤੁਹਾਡਾ ਰਿਜ਼ਕ ਹੈ, ਫਿਰ ਤੁਸੀਂ ਵਧ ਤੋਂ ਵਧ ਸ਼ਬਦ ਯਾਦ ਕਿਉਂ ਨਹੀਂ ਕਰਦੇ? ਜੇ ਵਿਆਹਾਂ ਅਤੇ ਅੰਤਮ ਅਰਦਾਸਾਂ ਉਤੇ ਮੌਕੇ ਤੇ ਢੁਕਵੇਂ ਸ਼ਬਦਾਂ ਤੋਂ ਇਲਾਵਾ ਕੁਝ ਨਵੇਂ ਸ਼ਬਦ ਵੀ ਸੰਗਤ ਨੂੰ ਸੁਣਨ ਲਈ ਮਿਲਣ ਤਾਂ ਸਿੱਖ ਸਮਾਜ ਦੀ ਸਮਝ ਵਿਚ ਵਾਧਾ ਹੋਵੇਗਾ। ਇਸ ਵਧੀ ਹੋਈ ਸਮਝਦਾਰੀ ਨਾਲ ਉਹ ਆਪਣੇ ਅਤੇ ਕੌਮ ਦੇ ਹਿੱਤ ਬਾਰੇ ਸੋਚ ਕੇ ਜ਼ਰੂਰ ਹੀ ਕੋਈ ਕਾਰਜ ਕਰ ਸਕਣਗੇ ਜਿਸ ਨਾਲ ਦੁੱਖ, ਸ਼ਰਮਿੰਦਗੀ ਘਟੇਗੀ ਅਤੇ ਸੁੱਖ ਅਤੇ ਮਾਣ ਵਧੇਗਾ। ਇਨ੍ਹਾਂ ਪੈਸੇ ਦੇ ਲੋਭੀ ਰਾਗੀਆਂ ਨੂੰ ਕੀ, ਕਿ ਸੁਣਨ ਵਾਲੇ ਸਿੱਖਾਂ ਦਾ ਗਿਆਨ ਵਧਦਾ ਹੈ ਧਨ ਮਾਲ ਜ਼ਰੂਰ ਹੀ ਵਧਦਾ ਜਾ ਰਿਹਾ ਹੈ।

ਰਾਗੀ ਢਾਡੀ, ਪ੍ਰਚਾਰਕ ਕਰੋੜਾਂ ਦੇ ਮਾਲਕ ਬਣ ਜਾਣ, ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਪਰ ਉਦੋਂ ਤਕ ਹੀ, ਜਦੋਂ ਤਕ ਉਹ ਆਪਣੇ ਕਰਤੱਵ ਦੀ ਸਹੀ ਪਾਲਣਾ ਕਰਦੇ ਹਨ। ਉਨ੍ਹਾਂ ਦਾ ਕਰਤੱਵ ਹੈ ਕੀ? ਇਹੋ ਹੀ ਨਾਂ ਸਿੱਖ ਸੰਗਤਾਂ ਨੂੰ ਨਾਮ ਅਤੇ ਰਹਿਤ ਵਿਚ ਦ੍ਰਿੜ ਕਰਨਾ। ਗੁਰੂ ਦਾ ਗਿਆਨ ਵੰਡਣਾ। ਜੇ ਇਨ੍ਹਾਂ ਨੇਕ ਬੰਦਿਆਂ ਦਾ ਆਪਣਾ ਗਿਆਨ ਹੀ ਪੰਦਰਾਂ ਵੀਹ ਸ਼ਬਦਾਂ ਤਕ ਅਤੇ ਵਾਜੇ ਦੀ ਪੌਂ ਪੌਂ ਕਰਵਾਉਣ ਵਿਚ ਹੀ ਹੈ ਤਾਂ ਇਹ ਕੁਝ ਵੀ ਨਹੀਂ ਸਵਾਰ ਸਕਣਗੇ ਭਾਵੇਂ ਇਨ੍ਹਾਂ ਦਾ ਚੋਲਾ ਅਤੇ ਜਾਮਾ ਜਿੰਨੀ ਮਰਜ਼ੀ ਦਰਸ਼ਨੀ ਹੋਵੇ।

ਅੱਜਕਲ੍ਹ ਦੀ ਪੜ੍ਹੀ ਲਿਖੀ ਨੌਜਵਾਨ ਨਸਲ ਸਾਹਮਣੇ ਦਿਸਣ ਵਾਲੀ ਚੀਜ਼ ਨੂੰ ਘੋਖ ਕੇ ਪੜਤਾਲਦੀ ਹੈ। ਨਵੀਂ ਨਸਲ ਨੂੰ ਹੁਕਮ ਦੇ ਕੇ ਮੂੰਹ ਬੰਦ ਰੱਖਣ ਲਈ ਮਜ਼ਬੂਰ ਨਹੀਂ ਕੀਤਾ ਜਾ ਸਕਦਾ। ਉਹ ਤਾਂ ਮਿਸਾਲ ਤੋਂ ਹੀ ਪ੍ਰਭਾਵਤ ਹੁੰਦੇ ਹਨ। ਜਿਹੋ ਜਿਹੀ ਮਿਸਾਲ, ਉਹੋ ਜਿਹਾ ਪ੍ਰਭਾਵ। ਕੀ ਰਾਗੀ, ਢਾਡੀ ਅਤੇ ਪ੍ਰਚਾਰਕ ਦੱਸਣਗੇ ਕਿ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਕਿੰਨੇ ਕੁ ਗੈਰ ਸਿੱਖਾਂ ਨੂੰ ਸਿੱਖੀ ਦੇ ਦਾਇਰੇ ਵਿਚ ਲਿਆਂਦਾ? ਕਿੰਨੇ ਕੁ ਪਤਿਤ ਹੋਇਆਂ ਨੂੰ ਫਿਰ ਪੁਨੀਤ ਕੀਤਾ? ਆਖਰ ਇਹ ਕੰਮ ਹੈ ਤਾਂ ਉਨ੍ਹਾਂ ਦਾ ਹੀ। ਸੱਚੀ ਗੱਲ ਇਹ ਹੈ ਕਿ ਨੜਿਨਵੇਂ ਫੀਸਦੀ ਇਨ੍ਹਾਂ ਧਰਮ ਪ੍ਰਚਾਰ ਦੀ ਕਮਾਈ ਤੋਂ ਢਿੱਡ ਭਰਨ ਵਾਲਿਆਂ ਦਾ ਜਵਾਬ ਨਾਂਹ ਵਿਚ ਹੋਵੇਗਾ।

ਇਹ ਘੋਰ ਅਸਫਲਤਾ ਕਿਉਂ? ਕਿਉਂਕਿ ਇਨ੍ਹਾਂ ਭਦਰ ਪੁਰਸ਼ਾਂ ਨੇ ਕਦੀ ਵੀ ਆਪਣਾ ਇਹ ਕਰਤੱਵ ਜਾਂ ਕੰਮ ਨਹੀਂ ਸਮਝਿਆ। ਉਨ੍ਹਾਂ ਦੇ ਉਦੇਸ਼ ਸੇਵਾ ਕਰਨਾ ਨਹੀਂ ਪੈਸਾ ਕਮਾਉਣਾ ਹੈ। ਇਸ ਤਰ੍ਹਾਂ ਪੈਸਾ ਕਮਾਉਣ ਵਾਲਿਆਂ ਦੀਆਂ ਦੋ ਹੀ ਮਾਨਸਿਕ ਅਵਸਥਾਵਾਂ ਹੁੰਦੀਆਂ ਹਨ। ਪਹਿਲੀ ਅਵਸਥਾ ਇਹ ਕਿ ਜੇ ਪੈਸੇ ਦੀ ਖੁੱਲ੍ਹ ਡੁੱਲ੍ਹ ਹੋ ਗਈ ਤਾਂ ਵਿਕਾਰ ਪੂਰਤੀ ਅਤੇ ਤ੍ਰਿਸ਼ਨਾਵਾਂ ਪੂਰੀਆਂ ਕਰ ਲਈਆਂ ਜਾਣ। ਗੁਰੂ ਦੇ ਸਿੱਖਾਂ ਨੂੰ ਕੀਰਤਨ ਸੁਣਾਉਣ ਵਾਲਿਆਂ ਨੂੰ ਕਦੀ ਕੋਈ ਕਮੀ ਨਹੀਂ ਰਹਿੰਦੀ। ਪਰ ਖੁੱਲ੍ਹ ਡੁੱਲ੍ਹ ਜ਼ਰੂਰ ਹੁੰਦੀ ਹੈ। ਸੋ ਦੂਜੀ ਅਵਸਥਾ ਵਾਲੇ ਰੰਗ ਢੰਗ ਬਣਦੇ ਹਨ। ਤ੍ਰਿਸ਼ਨਾ ਅਤੇ ਵਿਕਾਰਾਂ ਦੀ ਪੂਰਤੀ ਲਈ ਬਹੁਤ ਕੁਝ ਕੀਤਾ ਜਾਂਦਾ ਹੈ, ਪੈਸੇ ਦੇ ਜ਼ੋਰ ਨਾਲ। ਇਸ ਦੇ ਸਬੂਤ ਵਿਚ ਮੈਂ ਸਿੱਖ ਲਹਿਰ ਵਾਲੇ ਸ. ਮਹਿੰਦਰ ਸਿੰਘ ਜੀ ਸੋਢੀ ਦੇ ਇਕ ਕਥਨ ਦਾ ਇਥੇ ਹਵਾਲਾ ਦਵਾਂਗਾ। ਉਹ ਦਸਦੇ ਹਨ ਕਿ ਵਿਦੇਸਾਂ ਵਿਚ ਘੱਟੋ ਘਟ ਤਿੰਨ ਸਿੱਖ 'ਭਰਿਸ਼ਟ' ਬਲਾਤਕਾਰ ਦੇ ਯਤਨ ਦੇ ਦੋਸ਼ ਹੇਠ ਜੇਲ੍ਹ ਕੱਟ ਰਹੇ ਹਨ ਅਤੇ ਇਕ ਉਨ੍ਹਾਂ ਵਿਚੋਂ ਕਿਸੇ ਕਾਨੂੰਨੀ ਪ੍ਰਵਾਨਤ ਵੇਸਵਾ ਨਾਲ ਗੈਰ ਕੁਦਰਤੀ ਵਿਕਾਰ ਪੂਰਤੀ ਕਾਰਨ ਜੇਲ੍ਹ ਵਿਚ ਹੈ। ਇਨ੍ਹਾਂ ਧਰਮਾਂ ਦੇ ਬੰਦਿਆਂ ਨੇ ਕੌਮ ਦੀ ਕੀ ਸ਼ੋਭਾ ਵਧਾਈ? ਇਨ੍ਹਾਂ ਨੇ ਤਾਂ ਕੌਮ ਦੀ ਇੱਜ਼ਤ ਜਾਂ ਬੇਇੱਜ਼ਤੀ ਬਾਰੇ ਕਦੀ ਸੋਚਿਆ ਹੀ ਨਹੀਂ ਸੀ। ਇਨ੍ਹਾਂ ਨੇ ਤਾਂ ਪੈਸਾ ਕਮਾਉਣਾ ਸੀ। ਪੈਸਾ ਕਮਾਇਆ ਤੇ ਫਿਰ ਆਪ ਵਿਕਾਰੀਆਂ ਵਾਂਗ ਉਸ ਪੈਸੇ ਨੂੰ ਸਾਧਨ ਬਣਾ ਕੇ ਹਵਸ ਦੀ ਪੂਰਤੀ ਦਾ ਯਤਨ ਕੀਤਾ। ਕੌਮ ਦਾ ਮੂੰਹ ਕਾਲਾ ਹੁੰਦਾ ਹੈ ਤਾਂ ਹੋਵੇ, ਇਨ੍ਹਾਂ ਨੂੰ ਕੀ?

ਕਈ ਵਾਰ ਦੇਖਣ ਵਿਚ ਆਇਆ ਹੈ ਕਿ ਕੋਈ ਮੁੰਡਾ ਦਸਵੀਂ ਪਾਸ ਕਰਕੇ ਕਿਸੇ ਮਾੜੀ ਮੋਟੀ ਨੌਕਰੀ ਤੇ ਲਗ ਜਾਂਦਾ ਹੈ। ਉਹ ਨੌਕਰੀ ਕਰਦਾ ਕਰਦਾ ਰਾਤ ਵੇਲੇ ਆਪਣੀ ਪੜ੍ਹਾਈ ਵੀ ਜਾਰੀ ਰੱਖਦਾ ਹੈ, ਫਿਰ ਉਹ ਉਚ ਸਿੱਖਿਆ ਪ੍ਰਾਪਤ ਕਰਕੇ ਉਚ ਪਦਵੀ ਵੀ ਪ੍ਰਾਪਤ ਕਰ ਲੈਂਦਾ ਹੈ। ਇਸ ਤਰ੍ਹਾਂ ਦੀਆਂ ਹਜ਼ਾਰਾਂ ਹੀ ਮਿਸਾਲਾਂ ਹਨ। ਮੇਰੇ ਮਿੱਤਰ ਡਾ. ਅੱਛਰ ਸਿੰਘ ਜੀ ਕਾਹਲੋਂ ਗਵਰਨਮੈਂਟ ਕਾਲਜ ਲੁਧਿਆਣਾ ਵਿਚ ਪ੍ਰੋਫੈਸਰ ਰਿਟਾਇਰ ਹੋਏ। ਘਰ ਵਾਲੇ ਸਿਰਫ਼ ਦਸਵੀਂ ਤਕ ਹੀ ਪੜ੍ਹਾ ਸਕੇ ਪਰ ਇਨ੍ਹਾਂ ਨੇ ਮਲੇਰੀਆ ਕੰਟਰੋਲ ਅਤੇ ਟੈਲੀਫੋਨ ਵਿਭਾਗ ਵਿਚ ਨੌਕਰੀ ਕਰਦੇ ਹੋਇਆਂ ਨੇ ਐਮ ਏ ਕੀਤੀ। ਯੂਨੀਵਰਸਿਟੀ 'ਚੋਂ ਪਹਿਲੇ ਦਰਜੇ ਤੇ ਰਹੇ। ਫਿਰ ਪੀ ਐਚ ਡੀ ਕੀਤੀ। ਇਹ ਧਰਮ ਪ੍ਰਚਾਰਕ ਨਾ ਹੋ ਕੇ ਵੀ ਆਪਣੇ

ਵਿਦਿਆਰਥੀਆਂ ਨੂੰ ਧਰਮ ਦੇ ਰਾਹ ਚਲਾਉਂਦੇ ਸਨ। ਜੇ ਡਾਕਟਰ ਕਾਹਲੋਂ ਪਿੰਡਾਂ ਵਿਚ ਘਰੋ ਘਰੀ ਕੁਨੈਨ ਦੀਆਂ ਗੋਲੀਆਂ ਵੰਡਦੇ ਹੋਏ, ਹਰ ਰੋਜ਼ ਤੀਹ ਕਿਲੋਮੀਟਰ ਤੋਂ ਵਧ ਸਾਈਕਲ ਚਲਾ ਕੇ ਆਪਣੀ ਵਿੱਦਿਆ ਵਧਾ ਸਕਦੇ ਸਨ, ਤਾਂ ਸਾਡੇ ਇਹ ਹਵਾਈ ਜਹਾਜ਼ਾਂ ਤੇ ਚੜ੍ਹਣ ਵਾਲੇ ਰਾਗੀ ਕਿਉਂ ਨਹੀਂ ਚਾਰ ਪੰਜ ਸੌ ਸ਼ਬਦ ਯਾਦ ਕਰ ਸਕਦੇ। ਹੋਰ ਇਨ੍ਹਾਂ ਨੇ ਕਿਹੜਾ ਹਲ ਵਾਹੁਣਾ ਹੈ? ਇਨ੍ਹਾਂ ਦਾ ਤਾਂ ਕੁਲਵਕਤੀ ਕੰਮ ਹੀ ਗੁਰਬਾਣੀ ਗਾਉਣਾ, ਪੜ੍ਹਣਾ ਅਤੇ ਸੁਣਾਉਣਾ ਹੁੰਦਾ ਹੈ।

ਇਕ ਦਿਨ ਮੇਰੇ ਮਿੱਤਰ ਸ. ਅਜੀਤ ਸਿੰਘ ਜੀ ਅਰੋੜਾ ਕਹਿ ਰਹੇ ਸਨ ਕਿ ਦਰਬਾਰ ਸਾਹਿਬ ਦਾ ਇਕ ਹਜ਼ੂਰੀ ਰਾਗੀ ਸਵੇਰੇ ਦਰਬਾਰ ਸਾਹਿਬ ਕੀਰਤਨ ਕਰਕੇ, ਦੁਪਹਿਰ ਬਾਅਦ ਮੁਹਾਲੀ ਕੀਰਤਨ ਕਰ ਰਿਹਾ ਸੀ(ਰੁਪਏ ਇਕੱਠੇ ਕਰ ਰਿਹਾ ਸੀ) ਤੇ ਸ਼ਾਮ ਨੂੰ ਉਹ ਫਿਰ ਅੰਮ੍ਰਿਤਸਰ ਆਪਣੀ ਡਿਊਟੀ ਤੇ ਸੀ। ਇਹੋ ਜਿਹੀ ਭਾਜੜ ਪਈ ਹੈ ਕਿ ਜਿਥੇ ਵੀ ਸੌਦਾ ਵਿਕ ਸਕਦਾ ਹੋਵੇ ਜ਼ਰੂਰ ਹੀ ਵੇਚਿਆ ਜਾਵੇ। ਇਹ ਕਿਉਂ ਨਹੀਂ ਸੋਚਿਆ ਜਾਂਦਾ ਕਿ ਖਾਲੀ ਵਕਤ ਵਿਚ ਹੋਰ ਬਾਣੀ ਯਾਦ ਕੀਤੀ ਜਾਵੇ, ਪ੍ਰਮਾਣ ਰਚੇ ਜਾਣ, ਇਤਿਹਾਸ ਵਾਚਿਆ ਜਾਵੇ ਨਾ ਕਿ ਉਨ੍ਹਾਂ ਹੀ ਥੋੜੇ ਜਿਹੇ ਸ਼ਬਦਾਂ ਨਾਲ ਹੱਟੀ ਚਲਾਈ ਜਾਵੇ।

ਮੇਰੇ ਇਕ ਹੋਰ ਮਿੱਤਰ ਸ. ਸਤਨਾਮ ਸਿੰਘ ਜੀ ਕੋਮਲ ਰਾਗੀਆਂ ਦੇ ਇਕ ਹੋਰ ਗੈਰ ਜ਼ਿੰਮੇਵਾਰਾਨਾ ਕਾਰਜ ਤੋਂ ਬਹੁਤ ਹੀ ਦੁਖੀ ਹੁੰਦੇ ਹਨ। ਉਨ੍ਹਾਂ ਦਾ ਕਹਿਣਾ ਹੈ ਕਿ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਕਈ ਰਾਗੀ ਵੀ ਰਾਗ ਬੱਧ ਕੀਰਤਨ ਨੂੰ ਤਿਲਾਂਜਲੀ ਦੇ ਕੇ ਗਵੱਈਆਂ ਵਾਲੀਆਂ ਤਰਜ਼ਾਂ ਤੇ ਕੀਰਤਨ ਕਰੀ ਜਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸਾਰੀ ਹੀ ਬਾਣੀ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਨਿਰਧਾਰਤ ਕੀਤੇ ਹਨ। ਜੇ ਕੋਈ ਪ੍ਰੋਫੈਸ਼ਨਲ ਤਨਖਾਹਦਾਰ ਅਤੇ ਹਜ਼ੂਰੀ ਰਾਗੀ ਹੋ ਕੇ ਵੀ ਇਸ ਦਾ ਪਾਲਣ ਨਹੀਂ ਕਰਦਾ ਤਾਂ ਉਹ ਗੁਰੂ ਸਾਹਿਬ ਦੀ ਅਵੱਗਿਆ ਕਰ ਰਿਹਾ ਹੈ। ਜੋ ਬਹੁਤ ਹੀ ਅਨਉਚਿਤ ਹੈ। ਮੈਨੂੰ ਕੋਮਲ ਸਾਹਿਬ ਨੇ ਦਸਿਆ ਕਿ ਉਹ ਕਈ ਵਾਰ ਸ਼੍ਰੋਮਣੀ ਕਮੇਟੀ ਨੂੰ ਇਸ ਬਾਰੇ ਲਿਖ ਚੁੱਕੇ ਹਨ ਪਰ ਕੋਈ ਅਸਰ ਨਹੀਂ। ਉਨ੍ਹਾਂ ਨੇ ਕਈ ਅਖਬਾਰਾਂ, ਰਸਾਲਿਆਂ ਵਿਚ ਇਸ ਉਤੇ ਲੇਖ ਵੀ ਲਿਖੇ ਹਨ, ਪਰ ਕਿਸਨੂੰ ਪ੍ਰਵਾਹ ਹੈ। ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਇਕ ਅਰਦਾਸੀਆ ਸਿੰਘ ਅਰਦਾਸ ਕਰਨ ਵੇਲੇ 'ਹੋਇ ਸਹਾਇ' ਦੇ ਥਾਂ ਹੋਈ ਹੋਈ ਸਵਾਇ ਬੋਲਦਾ ਹੈ ਪਰ ਕਈ ਸਾਲ ਹੋ ਗਏ ਕਿਸੇ ਨੇ ਵੀ ਉਸਦੀ ਇਹ ਭੁੱਲ ਸੁਧਾਰਨ ਵਿਚ ਸੰਕੇਤ ਜਾਂ ਮਦਦ ਨਹੀਂ ਕੀਤੀ। ਬੰਦਾ ਭੁੱਲ ਸਕਦਾ ਹੈ ਪਰ ਸਾਥੀ ਸਿੰਘ ਤਾਂ ਪ੍ਰੇਮ ਨਾਲ ਭੁੱਲ ਵੱਲ ਇਸ਼ਾਰਾ ਕਰ ਸਕਦੇ ਹਨ। ਕਿਸ ਨੂੰ ਪ੍ਰਵਾਹ ਹੋਵੇਗੀ ਇਹੋ ਜਿਹੀਆਂ ਗੱਲਾਂ ਦੀ ਜਦੋਂ ਵਾਜੇ 'ਚੋਂ ਸੁਰਾਂ ਕੱਢ ਰਹੇ ਰਾਗੀਆਂ ਦਾ ਧਿਆਨ ਤਾਂ ਆਉਣ ਵਾਲੇ ਨੋਟਾਂ ਵਲ ਹੀ ਹੁੰਦਾ ਹੈ।

ਕੀਰਤਨ ਵਿਚ ਹਾਜ਼ਰ ਕਈ ਸਿੱਖ ਰਾਗੀਆਂ ਨੂੰ ਸਿਰਫ਼ ਇਸ ਵਾਸਤੇ ਵੀਹ ਜਾਂ ਪੰਜਾਹ ਦਾ ਨੋਟ ਦਿੰਦੇ ਹਨ ਤਾਂ ਕਿ ਵੇਖਣ ਵਾਲਿਆਂ ਤੇ ਉਨ੍ਹਾਂ ਦੀ ਵਡਿਆਈ ਅਤੇ ਅਮੀਰੀ ਦੀ ਧਾਕ ਪੈ ਜਾਵੇ। ਇਹ ਗੁਰਦੁਆਰੇ ਕੀਰਤਨ ਵਿਚ ਆ ਕੇ ਲਾਹਾ ਲੈਣ ਵਾਲੀ ਗੱਲ ਹੈ ਜਾਂ ਹਉਮੈ ਭਰਿਆ ਵਰਤਾਰਾ। ਜਿਸ ਭਾਵਨਾ ਨਾਲ ਦੇਣ ਵਾਲੇ ਨੇ ਪੈਸੇ ਦਿੱਤੇ ਉਸ ਹੀ ਭਾਵਨਾ ਨਾਲ ਲੈਣ ਵਾਲੇ ਨੇ ਖਰਚੇ। ਹਉਮੈ ਵਿਕਾਰ ਨੇ ਦਿਵਾਏ ਤੇ ਕਿਸੇ ਹੋਰ ਵਿਕਾਰ ਨੇ ਲੇਖੇ ਲਾਏ। ਤਾਹੀਂ ਤਾਂ ਸ. ਮਹਿੰਦਰ ਸਿੰਘ ਸੋਢੀ ਦੇ ਕਹਿਣ ਅਨੁਸਾਰ ਤਿੰਨ ਇਹੋ ਜਿਹੇ ਕਰਮ ਕਰਮੀ ਵਿਦੇਸ਼ਾਂ ਦੀਆਂ ਜੇਲ੍ਹਾਂ ਵਿਚ ਕੌਮ ਦੀ ਇਕ ਖਾਸ ਤਸਵੀਰ ਬਣਾ ਰਹੇ ਹਨ।

ਜੋ ਕਮੀਆਂ ਮੈਂ ਉਪਰ ਦਸੀਆਂ ਹਨ ਇਹ ਸਾਰੇ ਰਾਗੀਆਂ ਵਿਚ ਨਹੀਂ ਹਨ। ਬੜੇ ਬੜੇ ਗੁਣੀ ਅਤੇ ਗੁਰੂ ਨਾਨ ਜੁੜੇ ਰਾਗੀ ਵੀ ਹਨ। ਭਾਈ ਬਲਬੀਰ ਸਿੰਘ ਜੀ ਜਿਹੜੇ ਪਹਿਲਾਂ ਤਰਨਤਾਰਨ ਸਾਹਿਬ ਵਿਖੇ ਹਜ਼ੂਰੀ ਰਾਗੀ ਸਨ ਤੇ ਫਿਰ ਸ੍ਰੀ ਅੰਮ੍ਰਿਤਸਰ ਦੀ ਸੇਵਾ ਕਰਦੇ ਰਹੇ, ਗੁਰਬਾਣੀ ਕੰਠ ਹੋਣ ਦੀ ਆਪਣੀ ਮਿਸਾਲ ਆਪ ਸਨ। ਆਦਿ ਗ੍ਰੰਥ, ਦਸਮ ਗ੍ਰੰਥ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਰਚਿਤ ਪ੍ਰਮਾਣ ਦੇ ਕੇ ਉਹ ਤਾਂ ਸੁਣਨ ਵਾਲਿਆਂ ਦੇ ਕਪਾਟ ਹੀ ਖੋਲ੍ਹ ਦਿੰਦੇ ਸਨ। ਰਾਗਾਂ ਵਿਚ ਕੀਰਤਨ ਕਰਦੇ ਸਨ। ਮਿੱਠਾ ਬੋਲਦੇ, ਸਾਦੀ ਜ਼ਿੰਦਗੀ ਬਿਤਾਉਂਦੇ ਤੇ ਮਾਇਆ ਤੇ ਲੋਭ ਤੋਂ ਬਚ ਕੇ ਰਹਿੰਦੇ ਸਨ ਕਿਉਂਕਿ ਗੁਰੂ ਤੇ ਓਟ ਰੱਖਦੇ ਸਨ ਤੇ ਆਪਣੇ ਵਿਹਾਰ ਤੋਂ ਸੰਗਤਾਂ ਉਤੇ ਪੈਣ ਵਾਲੇ ਅਸਰ ਬਾਰੇ ਚਿੰਤਨ ਸਨ। ਭਾਈ ਬਲਬੀਰ ਸਿੰਘ ਜੀ ਤੋਂ ਦੂਸਰੇ ਰਾਗੀ ਕਿਉਂ ਨਹੀਂ ਪ੍ਰੇਰਨਾ ਲੈਂਦੇ। ਭਾਈ ਰਣਧੀਰ ਸਿੰਘ ਜੀ ਦੇ ਜਥੇ ਵਿਚ ਕਈ ਸਿੰਘ ਕੀਰਤਨ ਕਰਦੇ ਹਨ। ਉਨ੍ਹਾਂ ਦੀ ਕਿਰਤ ਤਾਂ ਕੋਈ ਹੋਰ ਹੀ ਹੁੰਦੀ ਹੈ। ਕੋਈ ਨੌਕਰੀ, ਵਪਾਰ, ਖੇਤੀ,

ਡਾਕਟਰ ਜਾਂ ਸਰਕਾਰੀ ਅਫ਼ਸਰ ਹੁੰਦੇ ਹਨ ਪਰ ਜਦੋਂ ਰੈਣ ਸਬਾਈਆਂ ਵਿਚ ਕੀਰਤਨ ਕਰਦੇ ਸਮੇਂ ਪ੍ਰਮਾਣ ਪੇਸ਼ ਕਰਦੇ ਹਨ ਤਾਂ ਸੁਣਨ ਵਾਲੇ ਵਜਦ ਵਿਚ ਆ ਜਾਂਦੇ ਹਨ। ਘੰਨੇ ਵਾਲੇ ਵੀ ਇਸ ਤਰ੍ਹਾਂ ਦੀ ਮਿਸਾਲ ਹਨ। ਪਰ ਆਪਾਂ ਤਾਂ ਉਨ੍ਹਾਂ ਦੀ ਗੱਲ ਕਰ ਰਹੇ ਹਾਂ ਜਿਹੜੇ ਰਾਗੀ ਗੁਰਦੁਆਰਿਆਂ ਵਿਚ ਨੌਕਰੀ ਕਰਦੇ ਹਨ (ਸੇਵਾ ਨਹੀਂ) ਪਰ ਹਲਦੀ ਦੀ ਇਕ ਗੰਢੀ ਨਾਲ ਹੀ ਪੰਸਾਰੀ ਬਣੇ ਬੈਠੇ ਹਨ।

ਹਿੰਦੁਸਤਾਨ ਦੀ ਪ੍ਰਸਿੱਧ ਫਿਲਮੀ ਹਸਤੀ ਮਿਊਜ਼ਿਕ ਡਾਇਰੈਕਟਰ ਸ. ਉਤਮ ਸਿੰਘ ਨੂੰ ਜੋ ਫਿਲਮ ਲਾਈਨ ਵਿਚ ਪਹਿਲੇ ਇਕ ਦੋ ਸੰਗੀਤ ਨਿਰਦੇਸ਼ਕਾਂ ਵਿਚੋਂ ਮੰਨੇ ਜਾਂਦੇ ਹਨ, ਨੂੰ ਇਕ ਵਾਰ ਸਿਰਜਣਧਾਰਾ ਦੇ ਸਮਾਗਮ ਵਿਚ ਮੇਰੇ ਹੱਥੋਂ ਭਾਈ ਸਮੁੰਦ ਸਿੰਘ ਜੀ ਰਾਗੀ ਪੁਰਸਕਾਰ ਦਿਵਾਇਆ ਗਿਆ। ਉਤਮ ਸਿੰਘ ਜੀ ਨੇ ਛੋਟੀ ਕਾਲੇ ਰੰਗ ਦੀ ਦਸਤਾਰ ਸਜਾਈ ਸੀ, ਸਾਦਾ ਜਿਹਾ ਕੁੜਤਾ ਪਜ਼ਾਮਾ ਤੇ ਪਤਲਾ ਜਿਹਾ ਸਰੀਰ। ਮਹਾਨ ਪ੍ਰਾਪਤੀ ਵਾਲੇ ਦੀ ਇਹ ਸਾਦਗੀ ਵੇਖ ਕੇ ਮਨ ਬੜਾ ਖੁਸ਼ ਹੋਇਆ।

ਮੈਂ ਉਨ੍ਹਾਂ ਨੂੰ ਉਨ੍ਹਾਂ ਦੀ ਸਫਲਤਾ ਦਾ ਰਾਜ ਪੁਛਿਆ ਤਾਂ ਪਹਿਲਾਂ ਉਨ੍ਹਾਂ ਨੇ ਕਿਹਾ ਕਿ ਗੁਰੂ ਦੀ ਬਖਸ਼ਿਸ਼। ਮੇਰੇ ਹੋਰ ਪੁੱਛਣ ਤੇ ਇਨ੍ਹਾਂ ਨੇ ਕਿਹਾ ਕਿ ਗੁਰਬਾਣੀ ਦੇ ਰਾਗਾਂ ਅਤੇ ਗੁਰਮਤ ਸੰਗੀਤ ਦਾ ਅਧਾਰ ਹੀ ਸਫਲਤਾ ਦਾ ਕਾਰਨ ਹੈ। ਉਨ੍ਹਾਂ ਦੇ ਸਾਫ ਸੁਥਰੇ ਅਤੇ ਮਕਬੂਲ ਸੰਗੀਤ ਦੀ ਜਾਨ ਗੁਰਬਾਣੀ ਤੋਂ ਮਿਲੀ ਸੰਗੀਤ ਸੇਧ ਹੀ ਹੈ। ਫਿਰ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਕਿਉਂ ਗਵੱਈਆ ਦੀਆਂ ਧੁਨਾਂ ਤੇ ਕੀਰਤਨ ਕਰਨ ਲਗ ਪੈਂਦੇ ਹਨ?

ਵੱਡੇ ਵੱਡੇ ਕੀਰਤਨ ਦਰਬਾਰ, ਜਿਨ੍ਹਾਂ ਤੇ ਲੱਖਾਂ ਰੁਪਏ ਖਰਚ ਹੁੰਦੇ ਹਨ ਸਾਰਥਿਕ ਬਣਾਏ ਜਾ ਸਕਦੇ ਹਨ। ਜੇ ਉਨ੍ਹਾਂ ਵਿਚ ਮਨ ਮੱਤ, ਮੁਕਾਬਲੇ ਦੀ ਭਾਵਨਾ ਅਤੇ ਚਹੁਧਰ ਰੂਪੀ ਮੱਝ ਨੂੰ ਪੱਠੇ ਪਾਉਣੇ ਛੱਡ ਦਿੱਤੇ ਜਾਣ। ਕੀਰਤਨ ਕਰਨ ਵਾਲੇ ਗੁਰੂ ਚਰਨਾਂ ਵਿਚ ਜੁੜੇ ਅਤੇ ਵਿਕਾਰਾਂ ਉਤੇ ਕਾਬੂ ਰੱਖਣ ਵਾਲੇ ਹੋਣੇ ਚਾਹੀਦੇ ਹਨ। ਸਿਰਫ਼ ਗੁਰਬਾਣੀ ਦਾ ਗਾਇਨ ਹੀ ਨਾ ਕਰਨ, ਗੁਰਬਾਣੀ ਆਪਣੇ ਜੀਵਨ ਵਿਚ ਵੀ ਸੰਚਾਰਨ। ਸਿੱਖ ਸੰਗਤ ਬਹੁਤ ਮਹਾਨ ਹੈ ਅਤੇ ਰੰਕ ਨੂੰ ਸ਼ਾਹ ਬਣਾਉਣ ਦੇ ਸਮਰਥ ਹੈ। ਹਰ ਰਾਗੀ ਨੂੰ ਸੰਗਤ ਕੋਲੋਂ ਇਹ ਬਖਸ਼ਿਸ਼ ਸੱਚੀ ਸੁੱਚੀ ਅਤੇ ਉਚੀ ਸੇਵਾ ਕਰਕੇ ਪ੍ਰਾਪਤ ਕਰਨੀ ਚਾਹੀਦੀ ਹੈ। ਨਾ ਕਿ ਸਿਰਫ਼ ਮਾਇਆ ਦੇ ਲਾਲਚ ਕਰਕੇ, ਰੁਪਈਆ ਇਕੱਠਾ ਕਰਕੇ ਵਿਭਚਾਰ ਅਤੇ ਵਿਕਾਰ ਵਿਚ ਡੁੱਬਣ ਲਈ। ਅੱਜ ਕਲ੍ਹ ਦੇ ਕੁਝ ਬਹੁਤ ਹੀ ਮਸ਼ਹੂਰ ਰਾਗੀਆਂ ਦੇ ਪੁੱਤਰਾਂ ਵਿਚੋਂ ਕੋਈ ਕੈਨੇਡਾ ਵਿਚ ਟੈਕਸੀ ਚਲਾ ਰਿਹਾ ਹੈ, ਕੋਈ ਲੁਧਿਆਣੇ ਦਲਾਲੀ ਕਰ ਰਿਹਾ ਹੈ ਪਰ ਸਤਿਕਾਰਯੋਗ ਭਾਈ ਸਮੁੰਦ ਸਿੰਘ ਜੀ ਦੇ ਸਪੁੱਤਰ ਸ੍ਰ. ਹਰਭਜਨ ਸਿੰਘ ਆਈ. ਆਈ. ਟੀ. ਖੜਗਪੁਰ ਤੋਂ ਇੰਜੀਨੀਅਰਿੰਗ ਕਰਕੇ, ਅੱਜਕਲ੍ਹ ਅਮਰੀਕਾ ਵਿਚ ਉਹ ਪਦਵੀ ਤੋਂ ਰਿਟਾਇਰ ਹੋ ਕੇ, ਪ੍ਰਚਾਰਕ ਨਾ ਹੋ ਕੇ ਵੀ ਸੁੱਤੇ ਸਿੱਧ ਸਿੱਖੀ ਪ੍ਰਚਾਰ ਕਰ ਰਹੇ ਹਨ। ਮਹਾਨ ਜੀਵਨ ਵਾਲੇ ਦੇ ਮਹਾਨ ਸਪੁੱਤਰ ਵੀ ਗੁਰੂ ਦੇ ਰਸਤੇ ਹੀ ਚੱਲੇ ਪਰ ਦੂਜਿਆਂ ਦੇ ਪੁੱਤਰ ਕਿਉਂ ਨਹੀਂ।

*ਪ੍ਰਤਿਕਾ 'ਸੱਚਖੰਡ ਪੱਤਰ' ਵਿਚੋਂ ਧੰਨਵਾਦ ਸਹਿਤ*

# ਰਾਗ ਵਿਵਰਨ- ਰਾਗੁ ਧਨਾਸਰੀ

## ਪ੍ਰੋ: ਕਰਤਾਰ ਸਿੰਘ

ਰਾਗੁ ਧਨਾਸਰੀ ਦਾ ਵਰਨਣ ਕੁਝ ਸੰਗੀਤ ਗ੍ਰੰਥਾਂ ਵਿਚ ਇਸ ਪ੍ਰਕਾਰ ਮਿਲਦਾ ਹੈ। ਰਾਜਾ ਸਿੰਹ ਭੂਪਾਲ ਦੇ ਰਚਿਤ ਗ੍ਰੰਥ 'ਸੰਗੀਤ ਸੁਧਾਕਰੇ' ਪੰਨਾ 32 ਦੇ ਸਲੋਕ ਨੰ: ੨੦੪ ਅਨੁਸਾਰ ਰਾਗ ਧਨਾਸਰੀ ਇਕ ਪ੍ਰਸਿਧ ਰਾਗ ਹੈ। ਇਹ ਪੰਚਮ ਵਾਦੀ ਤੇ ਸ਼ੜਜ ਸੰਵਾਦੀ ਹੋਣ ਦੇ ਨਾਲ ਹੀ ਸੋਹਣਾ ਲੱਗਦਾ ਹੈ। ਨਿਸ਼ਾਦ ਸਵਰ ਤੋਂ ਇਸ ਦਾ ਉਠਾਵ ਹੋਣ ਨਾਲ ਹੀ ਇਸ ਵਿਚ ਸੁੰਦਰਤਾ ਆਉਂਦੀ ਹੈ। ਇਸੇ ਗ੍ਰੰਥ ਦੇ ਸਲੋਕ ਨੰ: ੨੦੪ ਅਨੁਸਾਰ ਇਸ ਦੇ ਆਰੋਹ ਵਿਚ ਰ ਧ ਵਰਜਿਤ ਹਨ ਅਤੇ ਅਵਰੋਹ ਸੰਪੂਰਨ ਹੈ। ਪੰਚਮ ਨਿਆਸ ਸਵਰ ਹੈ। ਇਹ ਦੁਪਹਿਰ ਦੇ ਸਮੇਂ ਗਾਏ ਜਾਣ ਨਾਲ ਹੀ ਸੁੰਦਰ ਲਗਦਾ ਹੈ। ਸਲੋਕ ਨੰ: ੨੦੬ ਅਨੁਸਾਰ ਇਸ ਦੀ ਜਾਤੀ ਔੜਵ ਸੰਪੂਰਨ ਹੈ। ਰ, ਧ ਤੀਵਰ ਅਤੇ ਗ ਮ ਨ ਕੋਮਲ ਲਗਦੇ ਹਨ। ਸਲੋਕ ਨੰ: ੨੦੭ ਅਨੁਸਾਰ ਅਵਰੋਹ ਵਿਚ ਪ ਗੁ ਦਾ ਸੁਮੇਲ ਚੰਗਾ ਲੱਗਦਾ ਹੈ। ਕਾਫੀ ਥਾਟ ਤੋਂ ਪੈਦਾ ਇਸ ਧਨਾਸਰੀ ਰਾਗ ਨੂੰ ਇਸ ਤਰ੍ਹਾਂ ਪ੍ਰਗਟਾਇਆ ਗਿਆ ਹੈ। ਸਲੋਕ ਨੰ: ੨੦੮ ਅਨੁਸਾਰ ਕਿਤੇ ਕਿਤੇ ਇਹ ਭੈਰਵੀ ਥਾਟ ਤੋਂ ਅਤੇ ਕਿਤੇ ਪੂਰਬੀ ਥਾਟ ਤੋਂ ਉਤਪਨ ਹੋਇਆ ਦਸਿਆ ਗਿਆ ਹੈ। ਇਸ ਦੇ ਆਰੋਹ ਵਿਚ ਰ ਧ ਵਰਜਿਤ ਹਨ। ਪੰਡਿਤ ਭਾਤਖੰਡੇ ਦੇ ਰਚਿਤ ਗ੍ਰੰਥ 'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ: ੧੪੪ ਅਨੁਸਾਰ ਉਠਾਵ ਨੁ ਸ, ਗੁ ਮ ਪ, ਧ ਪ, ਨੁ ਧ ਪ , ਗੁ, ਪ ਗੁ, ਰ ਸ। ਇਹ ਰਾਗ ਦੁਪਹਿਰ ਸਮੇਂ ਗਾਇਆ ਜਾਂਦਾ ਹੈ। ਪੰਚਮ ਵਾਦੀ ਸਵਰ ਹੈ ਅਤੇ ਆਰੋਹ ਵਿਚ ਰ ਧ ਨਹੀਂ ਲੱਗਦੇ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਗ੍ਰੰਥ 'ਰਾਗ ਕਲਪਦ੍ਰੁਮਾਂਕੁਰੇ' ਦੇ ਸਲੋਕ ਨੰ: ੪੪ ਅਨੁਸਾਰ ਇਸਦੇ ਸਾਰੇ ਸਵਰ ਕੋਮਲ ਹੁੰਦੇ ਹਨ ਅਤੇ ਅਰੋਹ ਵਿਚ ਰ, ਧ ਵਰਜਿਤ ਹਨ। ਅਵਰੋਹ ਵਿਚ ਸਾਰੇ ਸਵਰ ਲਗਦੇ ਹਨ। ਇਸ ਵਿਚ ਪੰਚਮ ਅੰਸ਼ੀ/ਵਾਦੀ ਸਵਰ ਤੇ ਸ਼ੜਜ ਸੰਵਾਦੀ ਹੋਣ ਨਾਲ ਸ਼ੋਭਾ ਵਧਦੀ ਹੈ। ਇਹ ਦੁਪਹਿਰ ਦੇ ਸਮੇਂ ਗਾਇਆ ਜਾਂਦਾ ਹੈ। ਇਸ ਦਾ ਉਠਾਵ ਨਿਸ਼ਾਦ ਸਵਰ ਨਾਲ ਹੋਵੇ ਤਾਂ ਇਹ ਧਨਾਸਰੀ ਰਾਗ ਹੈ।

ਭੈਰਵੀ ਮੇਲ ਜਨਯ ਧਨਾਸਰੀ –'ਅਭਿਨਵ ਰਾਗ ਮੰਜਰੀ' ਦੇ ਸਲੋਕ ਨੰ: ੧੯੬ ਅਨੁਸਾਰ ਕੁਝ ਹੋਰ ਵਿਦਵਾਨਾਂ ਨੇ ਪੰਚਮ ਵਾਦੀ ਸਵਰ ਵਾਲਾ ਤੇ ਆਰੋਹ ਵਿਚ ਰ ਧ ਵਰਜਿਤ ਰਾਗ ਨੂੰ ਧਨਾਸਰੀ ਰਾਗ ਦਸਿਆ ਹੈ। ਉਠਾਵ ਨੁ ਸ, ਗੁ ਮ ਪ, ਨੁ ਸਂ, ਨੁ ਧੁ ਪ ਮ ਗੁ, ਗੁ, ਰੁ ਸ। ਪੰਡਿਤ ਅੱਪਾ ਤੁਲਸੀ ਦੁਆਰਾ ਰਚਿਤ ਪੁਸਤਕ 'ਰਾਗ ਚੰਦ੍ਰਿਕਾ ਸਾਰ' ਦੇ ਅਨੁਸਾਰ ਧਨਾਸਰੀ ਦੀ ਸਰਲ ਪਹਿਚਾਣ ਇਹ ਹੈ ਕਿ ਇਸ ਦੇ ਆਰੋਹ ਵਿਚ ਰ ਧ ਵਰਜਿਤ ਹਨ ਤੇ ਸਾਰੇ ਸਵਰ ਕੋਮਲ ਲਗਦੇ ਹਨ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੁੰਦਾ ਹੈ।

ਮੱਧ ਕਾਲ ਦੇ ਕੁਝ ਹੋਰ ਸੰਗੀਤ ਗ੍ਰੰਥਾਂ ਵਿਚ ਰਾਗ ਧਨਾਸਰੀ ਬਾਰੇ ਵਰਨਣ ਮਿਲਦਾ ਹੈ। ਲੋਚਨ ਪੰਡਿਤ ਨੇ 'ਰਾਗਤਰੰਗਣੀ' (੧੫ਵੀਂ ਸ਼ਤਾਬਦੀ) ਵਿਚ ਜੋ ੧੨ ਠਾਠਾਂ ਦਾ ਵਰਨਣ ਕੀਤਾ ਹੈ ਤੇ ਗੌਰੀ ਠਾਠ ਤੋਂ ਧਨਾਸਰੀ ਰਾਗ ਦੀ ਉਤਪਤੀ ਮੰਨੀ ਹੈ ਤੇ ਧਨਾਸਰੀ ਠਾਠ ਤੋਂ ਵੀ ਧਨਾਸਰੀ ਰਾਗ ਨੂੰ ਜਨਯ ਰਾਗ ਮੰਨਿਆ ਹੈ। ਹਿਰਦੈਨਾਰਾਇਣ ਦੇਵ ਨੇ 'ਹਿਰਦੇ ਪ੍ਰਕਾਸ਼' ਵਿਚ ਧਨਾਸਰੀ ਨੂੰ ੧੨ਵਾਂ ਮੇਲ ਮੰਨਿਆ ਹੈ। ਪੁੰਡਰੀਕ ਵਿਠੁਲ ਨੇ ਆਪਣੇ ਗ੍ਰੰਥ 'ਚੰਦ੍ਰੋਦਯ' ਵਿਚ ਮੇਲ ਜਨਯ ਰਾਗ ਵਿਚ ਸ੍ਰੀ ਰਾਗ ਮੇਲ ਤੋਂ ਧਨਾਸਰੀ ਨੂੰ ਜਨਯ ਰਾਗ ਮੰਨਿਆ ਹੈ। ਉਨ੍ਹਾਂ ਨੇ 'ਰਾਗਮਾਲਾ' ਵਿਚ ਰਾਗ ਰਾਗਨੀ ਵਰਗੀਕਰਨ ਨੂੰ ਮੰਨਦਿਆਂ ਹੋਇਆਂ ਧਨਾਸਰੀ ਨੂੰ ਸ਼ੁਧ ਭੈਰਵ ਰਾਗ ਦੀ ਰਾਗਨੀ ਮੰਨਿਆ ਹੈ। ਸ੍ਰੀ ਕੰਠ ਨੇ ਆਪਣੇ ਗ੍ਰੰਥ 'ਰਸ ਕੌਮੁਦੀ' ਵਿਚ ਸ੍ਰੀ ਮੇਲ ਤੋਂ ਧਨਾਸਰੀ ਨੂੰ ਜਨਯ ਜਨਕ ਰਾਗ ਮੰਨਿਆ ਹੈ। ਰਾਮਾਮਾਤਯ ਨੇ 'ਸਵਰਮੇਲਕਲਾਨਿਧੀ' (੧੫੫੦) ਵਿਚ ੬੩ ਰਾਗਾਂ ਦਾ ਵਰਗੀਕਰਣ ਦਿੰਦਿਆਂ ਹੋਇਆਂ ਸ੍ਰੀ ਮੇਲ ਤੋਂ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਪੰਡਿਤ ਸੋਮਨਾਥ ਨੇ 'ਰਾਗ ਵਿਬੋਧ'(੧੬੧੦) ਵਿਚ ਸ੍ਰੀ ਰਾਗ ਮੇਲ ਤੋਂ ਧਨਾਸੀ ਨੂੰ ਜਨਯ ਰਾਗ ਮੰਨਿਆ ਹੈ। ਵਿਅੰਕਟਮੁਖੀ ਨੇ 'ਚਤੁਰਦੰਡਪ੍ਰਕਾਸ਼ਿਕਾ' (੧੭ਵੀਂ ਸ਼ਤਾਬਦੀ) ਵਿਚ ਸ੍ਰੀ ਰਾਗ ਮੇਲ ਤੋਂ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਤਜੌਰ ਦੇ ਮਹਾਰਾਜਾ ਤੁਲਾਜੀਰਾਵ ਭੌਂਸਲੇ ਨੇ 'ਸੰਗੀਤ ਸਾਰਾਮ੍ਰਿਤ' (੧੭੮੩) ਵਿਚ ਭੈਰਵੀ ਜਨਕ ਮੇਲ ਦਾ ਧਨਯਾਸੀ ਨੂੰ ਜਨਯ ਰਾਗ ਮੰਨਿਆ ਹੈ। ਪਟਨਾ ਦੇ ਮੁਹੰਮਦ ਰਜ਼ਾ ਨੇ 'ਨਗ਼ਮਾਤੇ ਆਸਫੀ' (੧੮੧੩) ਵਿਚ

ਹਿਡੋਲ ਰਾਗ ਦੀ ਧਨਾਸਰੀ ਰਾਗਨੀ ਮੰਨੀ ਹੈ।

ਰਾਗ ਧਨਾਸਰੀ ਭਾਰਤੀ ਸੰਗੀਤ ਦੇ ਅਪ੍ਰਚਲਿਤ ਰਾਗਾਂ ਦੀ ਗਣਨਾ ਵਿਚ ਹੀ ਆਉਂਦਾ ਹੈ। ਇਹ ਇਕ ਪੁਰਾਤਨ ਰਾਗ ਹੈ ਤੇ ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਇਸ ਦੇ ਧਨਾਸੀ, ਧਨਯਾਸੀ ਨਾਮ ਦਿੱਤੇ ਗਏ ਹਨ। ਸੰਗੀਤ ਵਿਦਾਵਾਨਾਂ ਨੇ ਧਨਾਸਰੀ ਦੇ ਵਖ ਵਖ ਅੰਗਾਂ ਤੋਂ ਇਸ ਦੇ ਕੁਝ ਕੁ ਸਰੂਪ ਇਸ ਤਰ੍ਹਾਂ ਮੰਨੇ ਗਏ ਹਨ। ਪੰਡਿਤ ਭਾਤਖੰਡੇ ਜੀ ਨੇ 'ਕ੍ਰਮਿਕ ਪੁਸਤਕ ਮਾਲਿਕਾ' ਦੇ ਭਾਗ-੬ ਵਿਚ ਥਾਟ ਕਾਫੀ, ਜਾਤੀ ਔੜਵ ਸੰਪੂਰਨ ਦੇ ਧਨਾਸਰੀ ਰਾਗ ਦਾ ਵਰਨਣ ਕੀਤਾ ਹੈ ਤੇ ਇਸ ਵਿਚ ਤਿੰਨ ਬੰਦਿਸ਼ਾਂ ਵੀ ਦਿੱਤੀਆਂ ਹਨ। ਉਨ੍ਹਾਂ ਭੈਰਵੀ ਥਾਟ ਦੇ ਰਾਗ ਧਨਾਸਰੀ ਬਾਰੇ ਵੀ ਜ਼ਿਕਰ ਕੀਤਾ ਹੈ। ਪੰਡਿਤ ਰਾਮਕ੍ਰਿਸ਼ਨ ਵਿਆਸ ਨੇ 'ਰਾਗ ਪ੍ਰਵੀਨ' ਭਾਗ-੨ ਵਿਚ ਥਾਟ ਕਾਫੀ ਦੇ ਧਨਾਸਰੀ ਰਾਗ ਦਾ ਵੀ ਵਿਵਰਨ ਦਿੱਤਾ ਹੈ ਤੇ ਬੰਦਸ਼ਾਂ ਵੀ ਦਿੱਤੀਆਂ ਹਨ ਤੇ ਭੈਰਵੀ ਅੰਗ ਦੀ ਧਨਾਸਰੀ ਦਾ ਵੀ ਜ਼ਿਕਰ ਕੀਤਾ ਹੈ। ਸ੍ਰੀ ਰਘੂਨਾਥ ਤਲੇਗਾਵਕਰ ਨੇ 'ਸੁਲਭ ਸੰਗੀਤ ਪ੍ਰਵੀਨ' ਭਾਗ-੨ ਵਿਚ ਥਾਟ ਕਾਫੀ ਦੇ ਰਾਗ ਧਨਾਸਰੀ ਵਿਚ ਹੀ ਬੰਦਸ਼ਾਂ ਦਿੱਤੀਆਂ ਹਨ। ਅਚਾਰੀਆ ਸ੍ਰੀ ਕ੍ਰਿਸ਼ਨ ਨਾਰਾਇਣ ਰਤੰਜਨਕਰ ਨੇ ਵੀ 'ਅਭਿਨਵ ਗੀਤ ਮੰਜਰੀ' ਭਾਗ-੨ ਵਿਚ ਕਾਫੀ ਥਾਟ ਦੇ ਧਨਾਸਰੀ ਰਾਗ ਵਿਚ ਬੰਦਸ਼ ਦਿੱਤੀ ਹੈ। ਰਾਗ ਧਨਾਸਰੀ ਦਾ ਇਕ ਹੋਰ ਸਰੂਪ ਖਮਾਜ ਅੰਗ ਦਾ ਹੈ ਉਸ ਦਾ ਵਰਨਣ ਪਟਵਰਧਨ ਜੀ ਨੇ 'ਰਾਗ ਵਿਗਿਆਨ' ਭਾਗ-੭ ਵਿਚ ਕੀਤਾ ਹੈ। ਸਵਰ ਸਾਰੇ ਸ਼ੁਧ ਜਾਤੀ ਔੜਵ ਸੰਪੂਰਨ, ਵਾਦੀ ਸ਼ੜਜ ਸੰਵਾਦੀ ਪੰਚਮ ਹੈ। ਆਰੋਹ ਨ ਸ ਗ ਮ ਪ ਨ ਸਂ ਅਵਰੋਹ ਸਂ ਨ ਧ ਪ, ਪ ਧ ਮ, ਪ ਗ, ਗ ਮ , ਗ ਰ ਸ। ਜੇ ਰਾਗ ਪਟਦੀਪ ਦੇ ਗੰਧਾਰ ਕੋਮਲ ਦੀ ਥਾਂ ਤੇ ਗੰਧਾਰ ਸ਼ੁਧ ਪ੍ਰਯੋਗ ਕੀਤਾ ਜਾਵੇ ਤਾਂ ਲਗਭਗ ਇਹੀ ਸਰੂਪ ਬਣ ਜਾਂਦਾ ਹੈ। ਇਸ ਸਰੂਪ ਵਿਚੋਂ ਰਾਗ ਬਿਹਾਗ ਦਾ ਵੀ ਸਰੂਪ ਨਜ਼ਰ ਆਉਂਦਾ ਹੈ। 'ਰਾਗ ਵਿਯਾਕਰਨ' ਦੇ ਕਰਤਾ ਵਿਮਲਾਕਾਂਤ ਰਾਏ ਚੌਧਰੀ ਨੇ ਰਾਗ ਧਨਾਸਰੀ ਦੇ ਤਿੰਨ ਸਰੂਪ ਦਿੱਤੇ ਹਨ ਇਕ ਸਰੂਪ ਵਿਚ ਮਧਿਅਮ ਤੀਵਰ, ਰਿਸ਼ਭ ਤੇ ਧੈਵਤ ਕੋਮਲ ਹੋਰ ਸਵਰ ਸ਼ੁਧ ਮੰਨੇ ਹਨ। ਜਾਤੀ ਔੜਵ ਸੰਪੂਰਨ ਆਰੋਹ ਨ਼ ਸ ਗ ਮੰ ਪ ਨ ਸਂ। ਅਵਰੋਹ ਸਂ ਨ ਧੁ ਪ ਮੰ ਗ ਰੁ ਸ ਵਾਦੀ ਸੰਵਾਦੀ ਪੰਚਮ ਸ਼ੜਜ ਮੰਨੇ ਹਨ। ਕਈ ਸੰਗੀਤ ਵਿਦਵਾਨਾਂ ਦਾ ਮੱਤ ਹੈ ਕਿ ਧਨਾਸਰੀ ਦਾ ਇਹੀ ਸਰੂਪ ਹੌਲੀ ਹੌਲੀ ਪੂਰੀਆ ਧਨਾਸਰੀ ਦੇ ਨਾਮ ਨਾਲ ਪ੍ਰਚਾਰ ਵਿਚ ਆ ਗਿਆ। ਅੱਜ ਵੀ ਸੰਗੀਤ ਸੰਮੇਲਨਾਂ ਵਿਚ ਰੇਡੀਓ ਤੇ ਟੀਵੀ ਦੇ ਪ੍ਰਸਾਰਨ ਵਿਚ ਤੇ ਕਾਲਜ, ਯੂਨੀਂਵਰਸਿਟੀ ਦੀਆਂ ਸੰਗੀਤ ਕਲਾਸਾਂ ਦੇ ਸਲੇਬਸ ਵਿਚ ਪੂਰੀਆ ਧਨਾਸਰੀ ਦਾ ਹੀ ਗਾਇਣ ਵਾਦਨ ਪ੍ਰਚਾਰ ਵਿਚ ਹੈ ਧਨਾਸਰੀ ਦਾ ਨਹੀਂ ਹੈ। ਉਨ੍ਹਾਂ ਨੇ ਧਨਾਸਰੀ ਦਾ ਦੂਜਾ ਸਰੂਪ ਭੈਰਵੀ ਥਾਟ ਤੋਂ ਮੰਨਿਆ ਹੈ ਤੇ ਹੋਰ ਵਿਦਵਾਨਾਂ ਨੇ ਵੀ ਭੈਰਵੀ ਥਾਟ ਦਾ ਸਰੂਪ ਮੰਨਿਆ ਹੈ। ਇਹ ਪ੍ਰਕਾਰ ਗਾਇਣ ਵਿਚ ਕੁਝ ਕਠਿਨ ਹੋਣ ਕਾਰਨ ਪ੍ਰਚਾਰ ਵਿਚ ਜ਼ਿਆਦਾ ਨਹੀਂ ਹੈ। ਧਨਾਸਰੀ ਦੇ ਤੀਜੇ ਸਰੂਪ ਦੀ ਉਤਪਤੀ ਉਨ੍ਹਾਂ ਕਾਫੀ ਥਾਟ ਤੋਂ ਮੰਨੀ ਹੈ ਤੇ ਅੱਜ ਇਹੀ ਪ੍ਰਕਾਰ ਜ਼ਿਆਦਾ ਪ੍ਰਚਲਤ ਮੰਨਿਆ ਜਾਂਦਾ ਹੈ ਤੇ ਤਕਰੀਬਨ ਸਾਰੇ ਹੀ ਵਿਦਵਾਨਾਂ ਨੇ ਇਸੇ ਸਰੂਪ ਦਾ ਵਰਨਣ ਕੀਤਾ ਹੈ। ਵੈਸੇ ਧਨਾਸਰੀ ਦੇ ਤਕਰੀਬਨ ਸਾਰੇ ਹੀ ਸਰੂਪਾਂ ਵਿਚ ਜਾਤੀ ਔੜਵ ਸੰਪੂਰਨ ਤੇ ਵਾਦੀ ਸੰਵਾਦੀ ਪੰਚਮ ਸ਼ੜਜ ਹੈ। ਗਾਇਣ ਸਮਾਂ ਵੀ ਮਿਲਦਾ ਜੁਲਦਾ ਹੈ। ਧਨਾਸਰੀ ਦਾ ਇਹ ਕਾਫੀ ਥਾਟ ਦਾ ਪ੍ਰਚਲਿਤ ਸਰੂਪ ਰਾਗ ਭੀਮ ਪਲਾਸੀ ਦੇ ਬਹੁਤ ਨੇੜੇ ਹੈ। ਸਵਰ, ਜਾਤੀ, ਸਮਾਂ ਇਕੋ ਹੀ ਹੈ। ਚਲਨ ਵੀ ਬਹੁਤ ਕਰਕੇ ਮਿਲਦਾ ਹੈ। ਭੀਮਪਲਾਸੀ ਦਾ ਵਾਦੀ ਸੰਵਾਦੀ ਮਧਿਅਮ ਸ਼ੜਜ ਹੈ ਜਦੋਂ ਕਿ ਧਨਾਸਰੀ ਦਾ ਪੰਚਮ ਸ਼ੜਜ ਹੈ ਤੇ ਇਹੀ ਇਨ੍ਹਾਂ ਦੋਹਾਂ ਰਾਗਾਂ ਦਾ ਮੁੱਖ ਅੰਤਰ ਹੈ। ਭੀਮ ਪਲਾਸੀ ਦਾ ਵਾਦੀ ਮਧਿਅਮ ਹੋਣ ਕਰਕੇ ਮਧਿਅਮ ਤੇ ਹੀ ਨਿਆਸ ਹੈ ਜਦੋਂ ਕਿ ਧਨਾਸਰੀ ਵਿਚ ਪੰਚਮ ਵਾਦੀ ਹੈ ਤੇ ਪੰਚਮ ਤੇ ਹੀ ਨਿਆਸ ਹੈ। ਮ ਪ ਗੁ, ਪ ਗੁ ਦੀ ਸੰਗਤੀ ਬਾਰ ਬਾਰ ਲੈਣ ਨਾਲ ਇਹ ਰਾਗ ਭੀਮਪਲਾਸੀ ਤੋਂ ਵਖ ਹੋ ਜਾਂਦਾ ਹੈ। ਭੀਮਪਲਾਸੀ ਵਿਚ ਨ਼ ਸ ਮ, ਮ ਪ ਮ, ਗੁ ਮ ਗੁ ਰ ਸ ਪਰ ਧਨਾਸਰੀ ਨ਼ ਸ ਗੁ ਮ ਪ, ਮ ਪ ਗੁ, ਰ ਸ ਜਾਂ ਸ ਗੁ ਮ ਪ, ਮ ਪ ਗੁ, ਰ ਸ ਸਵਰ ਸਮੂਹ ਲਏ ਜਾਂਦੇ ਹਨ। ਰਾਗ ਧਨਾਸਰੀ ਨਾਲ ਮਿਲਦਾ ਰਾਗ ਧਾਨੀ ਵੀ ਹੈ ਉਸ ਦਾ ਚਲਨ ਵੀ ਇਸ ਰਾਗ ਨਾਲ ਕਾਫੀ ਮਿਲਦਾ ਹੈ ਪਰ ਧਾਨੀ ਰਾਗ ਵਿਚ ਰਿਸ਼ਭ ਤੇ ਧੈਵਤ ਵਰਜਿਤ ਹਨ ਤੇ ਉਹ ਔੜਵ ਜਾਤੀ ਦਾ ਰਾਗ ਹੋਣ ਕਾਰਨ ਇਸ ਤੋਂ ਵੱਖ ਹੋ ਜਾਂਦਾ ਹੈ। ਧਨਾਸਰੀ ਦੇ ਚਲਨ ਵਿਚ ਜਦੋਂ ਮ ਪ ਗੁ ਜਾਂ ਗੁ ਮ ਪ ਗੁ ਰ ਸ ਜਾਂ ਨ਼ ਸ ਗੁ ਮ ਪ ਗੁ ਰ ਸ ਐਸੇ ਸਵਰ ਸਮੂਹ ਪ੍ਰਯੋਗ ਹੁੰਦੇ ਹਨ ਤਾਂ ਇਹ ਕਾਫੀ ਥਾਟ ਦਾ ਧਨਾਸਰੀ ਹੈ। ਪਰ ਇਹੀ ਚਲਨ ਭੈਰਵੀ ਦੇ ਸਵਰਾਂ ਵਿਚ ਭਗਤੀ ਭਾਵ ਦੀਆਂ ਰਚਨਾਂਵਾਂ ਨੂੰ ਗਾਇਣ ਕਰਨ ਤੇ

ਬਹੁਤ ਸੁੰਦਰ ਵਾਤਾਵਰਣ ਬਣ ਜਾਂਦਾ ਹੈ। ਵੈਸੇ ਗਾਇਣ ਵਾਦਨ ਦੀ ਤਕਰੀਬਨ ਹਰ ਸ਼ੈਲੀ ਦਾ ਪ੍ਰਯੋਗ ਇਸ ਰਾਗ ਵਿਚ ਕੀਤਾ ਜਾਂਦਾ ਹੈ।

'ਗੁਰਮਤਿ ਸੰਗੀਤ ਦੇ ਖੋਜੀਆਂ ਵਿਚੋਂ ਡਾ. ਭਾਈ ਵੀਰ ਸਿੰਘ ਜੀ ਦੀ 'ਗੁਰਮਤ ਸੰਗੀਤ ਪਰ ਹੁਣ ਤੀਕ ਮਿਲੀ ਖੋਜ' ਪੰਨਾ ੨੬ ਅਨੁਸਾਰ ਧਨਾਸਰੀ ਮਾਲਕੌਸ ਦੀ ਰਾਗਣੀ ਹੈ। ਰਾਗਮਾਲਾ ਵਿਚ ਵਰਨਣ ਹੈ 'ਧਨਾਸਰੀ ਏ ਪਾਚਉ ਗਾਈ'। ਆਸਾਵਰੀ ਤੇ ਮਾਰਵਾ ਮਿਲ ਕੇ ਮਾਲਕੌਂਸ ਦੀ ਛਾਇਆ ਸਮੇਤ ਹੈ। ਪਰ 'ਨਾਦ ਬਿਨੋਦ' ਗ੍ਰੰਥ ਵਿਚ ਦੀਪਕ ਦੀ ਰਾਗਣੀ ਲਿਖੀ ਹੈ। 'ਸੁਰ ਤਾਲ ਸਮੂਹ' ਵਿਚ ਮਾਲਕੌਸ ਦੀ ਨੂੰਹ ਹੈ। ਕਾਲੀ ਨਾਥ ਮੱਤ ਅਨੁਸਾਰ ਇਹ ਮੇਘ ਦੀ ਰਾਗਨੀ ਹੈ। ਡਾ. ਚਰਨ ਸਿੰਘ ਦੀ 'ਗੁਰਮਤ ਸੰਗੀਤ ਪਰ ਹੁਣ ਤਕ ਮਿਲੀ ਖੋਜ' ਪੰਨਾ ੨੪ ਅਨੁਸਾਰ 'ਰਾਗ ਦੀਪਕਾ', 'ਬੁੱਧ ਪ੍ਰਕਾਸ਼' ਅਤੇ 'ਸਿਧ ਸਾਰਸੂਤ' ਦੇ ਮੱਤ ਅਨੁਸਾਰ ਮਾਲਕੌਸ ਦੀ ਰਾਗਨੀ ਧਨਾਸਰੀ ਹੈ। ਮਾਲ ਸਿਰੀ, ਗੌਰੀ, ਟੋਡੀ, ਮਿਲ ਕੇ ਧਨਾਸਰੀ ਬਣਦੀ ਹੈ, 'ਸੁਰ ਤਾਲ ਸਮੂਹ' ਅਨੁਸਾਰ ਟੋਡੀ, ਆਸਾਵਰੀ ਮਾਰਵਾ ਮਿਲ ਕੇ ਧਨਾਸਰੀ ਬਣਦੀ ਹੈ , ਇਸ ਤਰ੍ਹਾਂ ਵੀ ਲਿਖਿਆ ਹੈ ਕਿ ਧਨਾਸਰੀ ਸਿਰੀ ਰਾਗ ਦੀ ਰਾਗਣੀ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਧਨਾਸਰੀ ਨੂੰ ਕਾਫੀ ਥਾਟ ਦੀ ਸੰਪੂਰਨ ਰਾਗਣੀ ਮੰਨਿਆ ਹੈ। ਆਰੋਹ ਵਿਚ ਭੀਮਪਲਾਸੀ ਅੰਗ ਤੇ ਅਵਰੋਹ ਵਿਚ ਪੂਰਵੀ ਤੇ ਮੁਲਤਾਨੀ ਦੀ ਰੰਗਤ ਹੈ, ਪੰਚਮ ਤੇ ਗੰਧਾਰ ਦੀ ਸੰਗਤੀ ਹੈ। ਪੰਚਮ ਵਾਦੀ ਸਵਰ ਹੈ ਤੇ ਗਾਇਣ ਸਮਾਂ ਦਿਨ ਦਾ ਤੀਜਾ ਪਹਿਰ ਹੈ। ਸ਼ੜਜ, ਗੰਧਾਰ, ਪੰਚਮ, ਨਿਸ਼ਾਦ ਸ਼ੁਧ, ਰਿਸ਼ਭ, ਧੈਵਤ ਕੋਮਲ ਮਧਿਅਮ ਤੀਵਰ ਹੈ। ਪਰ ਕਈਆਂ ਨੇ ਸ਼ੜਜ, ਰਿਸ਼ਭ, ਪੰਚਮ ਧੈਵਤ ਸ਼ੁਧ ਅਤੇ ਗੰਧਾਰ, ਮਧਿਅਮ ਨਿਸ਼ਾਦ ਕੋਮਲ ਮੰਨੇ ਹਨ। ਡਾਕਟਰ ਜੀ ਐਸ ਮਾਨਸੁਖਾਨੀ ਨੇ ਆਪਣੀ ਪੁਸਤਕ 'ਇੰਡੀਅਨ ਕਲਾਸੀਕਲ ਮਿਊਜ਼ਿਕ ਐਂਡ ਸਿੱਖ ਕੀਰਤਨ' ਵਿਚ ਰਾਗ ਧਨਾਸਰੀ ਦਾ ਅੱਜ ਦਾ ਪ੍ਰਚਲਤ ਸਰੂਪ, ਗੰਧਾਰ ਤੇ ਨਿਸ਼ਾਦ ਕੋਮਲ, ਜਾਤੀ ਔੜਵ ਸੰਪੂਰਨ ਤੇ ਸਮਾਂ ਦਿਨ ਦਾ ਤੀਜਾ ਪਹਿਰ ਮੰਨਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪ੍ਰਕਾਸ਼ਿਤ 'ਦਾ ਐਨਸਾਈਕਲੋਪੀਡੀਆ ਆਫ ਸਿਖਇਜ਼ਮ' ਵੋ:੨ ਪੰਨਾ ੧੭੨ ਅਨੁਸਾਰ ਰਾਗਮਾਲਾ ਵਿਚ ਰਾਗ ਧਨਾਸਰੀ ਨੂੰ ਮਾਲਕੌਸ ਦੀ ਰਾਗਣੀ ਮੰਨਿਆ ਹੈ ਤੇ ਅੱਜ ਇਹ ਕਾਫੀ ਥਾਟ ਦਾ ਰਾਗ ਹੈ। ਇਹ ਰਾਗ ਭੀਮਪਲਾਸੀ ਨਾਲ ਮਿਲਦਾ ਜੁਲਦਾ ਹੈ। ਪਰ ਇਨ੍ਹਾਂ ਰਾਗਾਂ ਦੇ ਵਾਦੀ ਸਵਰ ਤੇ ਪ੍ਰਕ੍ਰਿਤੀਆਂ ਵੱਖਰੀਆਂ ਹਨ। ਇਸ ਵਿਚ ਪੰਚਮ ਦੇ ਪ੍ਰਯੋਗ ਤੇ ਜ਼ੋਰ ਦਿੱਤਾ ਜਾਂਦਾ ਹੈ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੈ। ਆਰੋਹ-ਸ ਗੁ ਮ ਪ ਨੁ ਸਂ। ਅਵਰੋਹ- ਸਂ ਨੁ ਧ ਪ ਮ ਪ ਗੁ ਰ ਸ।

ਗੁਰਮਤਿ ਸੰਗੀਤ ਦੇ ਗਾਇਕ ਗ੍ਰੰਥਕਾਰਾਂ ਵਿਚੋਂ 'ਪ੍ਰਾਚੀਨ ਰੀਤ ਰਤਨਾਵਲੀ' ਦੇ ਕਰਤਾ ਭਾਈ ਅਵਤਾਰ ਸਿੰਘ ਭਾਈ ਗੁਰਚਰਨ ਸਿੰਘ ਨੇ ਧਨਾਸਰੀ ਦੇ ਚਾਰ ਵਖ ਵਖ ਪ੍ਰਕਾਰਾਂ ਵਿਚ ਸ਼ਬਦ ਬੰਦਸ਼ਾਂ ਦਿੱਤੀਆਂ ਹਨ। ਪਹਿਲਾ ਕਾਫੀ ਅੰਗ ਵਿਚ ਜਿਸ ਨੂੰ ਬਾਰੇ ਹੀ ਵਿਦਵਾਨਾਂ ਨੇ ਸਵੀਕਾਰ ਕੀਤਾ ਹੈ ਤੇ ਇਹੀ ਪ੍ਰਕਾਰ ਜ਼ਿਆਦਾ ਪ੍ਰਚਲਿਤ ਹੈ ਦੂਜਾ ਮੁਲਤਾਨੀ ਅੰਗ, ਇਸ ਵਿਚ ਰਿਸ਼ਭ ਗੰਧਾਰ ਧੈਵਤ ਕੋਮਲ ਤੇ ਮਧਿਅਮ ਤੀਵਰ ਦਾ ਪ੍ਰਯੋਗ ਹੈ, ਜਾਤੀ ਔੜਵ ਸੰਪੂਰਨ ਹੈ, ਅਰੋਹ -ਸ ਗੁ ਮ ਪ ਨ ਸਂ ਅਵਰੋਹ- ਸਂ ਨ ਧੁ ਪ ਮ ਗੁ ਰੁ ਸ। ਧਨਾਸਰੀ ਦਾ ਤੀਜਾ ਸਰੂਪ ਪੂਰਬੀ ਅੰਗ ਤੋਂ ਹੈ ਜਿਸ ਵਿਚ ਰਿਸ਼ਭ ਧੈਵਤ ਕੋਮਲ ਤੇ ਮਧਿਅਮ ਤੀਵਰ ਹੈ। ਜਾਤੀ ਔੜਵ ਸੰਪੂਰਨ ਹੈ, ਆਰੋਹ- ਸ ਗ ਮ ਪ ਨ ਸਂ। ਅਵਰੋਹ ਸਂ ਨ ਧੁ ਪ ਮ ਗ ਰੁ ਸ। ਚੌਥਾ ਸਰੂਪ ਭੈਰਵੀ ਅੰਗ ਤੋਂ ਹੈ। ਜਿਸ ਬਾਰੇ ਪਹਿਲਾਂ ਵੀ ਜ਼ਿਕਰ ਕੀਤਾ ਗਿਆ ਹੈ। ਉਨ੍ਹਾਂ ਧਨਾਸਰੀ ਦੇ ਸਾਰੇ ਹੀ ਅੰਗਾਂ ਵਿਚ ਵਾਦੀ ਪੰਚਮ ਤੇ ਸੰਵਾਦੀ ਸ਼ੜਜ ਮੰਨਿਆ ਹੈ। ਭੈਰਵੀ ਅੰਗ ਦੇ ਧਨਾਸਰੀ ਦਾ ਗਾਇਣ ਸਮਾਂ ਸਵੇਰ ਦਾ ਹੈ ਤੇ ਦੂਜੇ ਸਾਰੇ ਪ੍ਰਕਾਰ ਦਿਨ ਦੇ ਤੀਜੇ ਪਹਿਰ ਹੀ ਗਾਏ ਜਾਂਦੇ ਹਨ। ਸੰਤ ਸਰਵਣ ਸਿੰਘ ਗੰਧਰਵ ਨੇ 'ਸੁਰ ਸਿਮਰਣ ਸੰਗੀਤ' ਭਾਗ-੪ ਵਿਚ ਧਨਾਸਰੀ ਦੇ ਪੰਜ ਵਖ ਵਖ ਅੰਗਾਂ ਦੇ ਸਰੂਪ ਤੇ ਬੰਦਸ਼ਾਂ ਦਿੱਤੀਆਂ ਹਨ। ਪਹਿਲਾਂ ਸਰੂਪ ਸ਼ੁਧ ਧਨਾਸਰੀ, ਥਾਟ ਕਾਫੀ, ਸਵਰ ਗੰਧਾਰ, ਤੇ ਨਿਸ਼ਾਦ ਕੋਮਲ ਹੋਰ ਸ਼ੁਧ, ਰਿਸ਼ਭ ਤੇ ਧੈਵਤ ਵਰਜਿਤ, ਜਾਤੀ ਔੜਵ-ਔੜਵ, ਵਾਦੀ ਪੰਚਮ, ਸੰਵਾਦੀ ਸ਼ੜਜ ਤੇ ਸਮਾਂ ਦਿਨ ਦਾ ਦੂਜਾ ਪਹਿਰ ਹੈ। ਆਰੋਹ -ਸ ਗੁ ਮ ਪ ਨੁ ਸਂ। ਅਵਰੋਹ- ਸਂ ਨੁ ਪ ਮ ਗੁ ਸ। ਵੈਸੇ ਤਾਂ ਇਹ ਸਰੂਪ ਰਾਗ ਧਾਨੀ ਦਾ ਹੀ ਪ੍ਰਤੀਤ ਹੁੰਦਾ ਹੈ। ਦੂਜਾ ਸਰੂਪ ਧਨਾਸਰੀ ਭੀਮਪਲਾਸੀ ਅੰਗ ਹੈ ਤੇ ਇਹੀ ਅੱਜ ਦਾ ਪ੍ਰਚਲਿਤ ਸਰੂਪ ਹੈ। ਤੀਜਾ ਸਰੂਪ ਧਨਾਸਰੀ ਭੈਰਵੀ ਅੰਗ ਹੈ। ਥਾਟ ਤੋੜੀ ਸਵਰ ਰਿਸ਼ਭ ਤੇ ਧੈਵਤ ਆਰੋਹ ਵਿਚ ਤੇ ਜਾਤੀ ਔੜਵ ਸੰਪੂਰਨ। ਆਰੋਹ ਨ਼ ਸ ਮ ਗੁ ਮ ਪ, ਮ ਗੁ ਰ ਮ ਪ ਸਂ ਨ ਸਂ। ਅਵਰੋਹ ਸਂ ਨੁ ਧੁ ਪ, ਮ ਗੁ ਮ ਗੁ, ਗੁ ਮ, ਪ ਮ ਗੁ, ਮ ਗੁ ਮ ਗੁ ਰੁ ਸ। ਪੰਜਵਾਂ ਸਰੂਪ ਥਾਟ ਖਮਾਜ, ਸਵਰ ਦੋਵੇਂ ਨਿਸ਼ਾਦ ਹੋਰ ਸਭ ਸ਼ੁਧ,

ਵਰਜਿਤ ਸਵਰ ਆਰੋਹ ਵਿਚ ਰਿਸ਼ਭ ਤੇ ਧੈਵਤ ਜਾਤੀ ਔੜਵ ਸੰਪੂਰਨ, ਵਾਦੀ ਸਵਰ ਸ਼ੜਜ, ਸੰਵਾਦੀ ਪੰਚਮ, ਗਾਇਣ ਸਮਾਂ ਰਾਤ ਹੈ। ਆਰੋਹ ਨ਼ ਸ ਗ ਮ ਪ ਨ ਸਂ। ਅਵਰੋਹ ਸਂ ਨੁ ਧ ਪ, ਧ ਪ ਧ ਮ, ਪ ਗ, ਮ ਗ ਰ ਸ। ਸਰਦਾਰ ਗਿਆਨ ਸਿੰਘ ਐਬਟਾਬਾਦ ਕਰਤਾ 'ਗੁਰਬਾਣੀ ਸੰਗੀਤ' ਨੇ ਪ੍ਰਚਲਿਤ ਧਨਾਸਰੀ ਜੋ ਭੀਮਪਲਾਸੀ ਅੰਗ ਦਾ ਹੈ ਉਸ ਵਿਚ ਸ਼ਬਦ ਬੰਦਿਸ਼ਾਂ ਦਿੱਤੀਆਂ ਹਨ। 'ਗੁਰਮਤਿ ਸੰਗੀਤ ਸਾਗਰ' ਦੇ ਕਰਤਾ ਪ੍ਰਿੰਸੀਪਲ ਦਿਆਲ ਸਿੰਘ ਨੇ ਭੈਰਵੀ ਅੰਗ ਦੇ ਧਨਾਸਰੀ ਦਾ ਜ਼ਿਕਰ ਕੀਤਾ ਹੈ ਪਰ ਭੀਮਪਲਾਸੀ ਅੰਗ ਵਿਚ ਹੀ ਸ਼ਬਦ ਬੰਦਿਸ਼ਾਂ ਦਿੱਤੀਆਂ ਹਨ। ਪ੍ਰੋਫੈਸਰ ਤਾਰਾ ਸਿੰਘ ਨੇ ਇਕ ਪਟਦੀਪ ਅੰਗ, ਦੂਜਾ ਭੈਰਵੀ ਅੰਗ ਤੇ ਤੀਜਾ ਕਾਫੀ ਥਾਟ ਦੇ ਧਨਾਸਰੀ ਰਾਗ ਦਾ ਜ਼ਿਕਰ ਕੀਤਾ ਹੈ, ਪਰ ਰਾਗ ਵਿਵਰਨ ਤੇ ਬੰਦਸ਼ਾਂ ਪ੍ਰਚਲਿਤ ਭੀਮਪਲਾਸੀ ਅੰਗ ਦੇ ਧਨਾਸਰੀ ਰਾਗ ਵਿਚ ਹੀ ਦਿੱਤੀਆਂ ਹਨ। ਡਾਕਟਰ ਗੁਰਨਾਮ ਸਿੰਘ ਨੇ 'ਆਦਿ ਗ੍ਰੰਥ ਰਾਗ ਕੋਸ਼' ਤੇ ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ' ਜਵੱਦੀ ਟਕਸਾਲ ਇਨ੍ਹਾਂ ਵੀ ਧਨਾਸਰੀ ਦਾ ਕਾਫੀ ਥਾਟ ਦਾ ਪ੍ਰਚਲਿਤ ਸਰੂਪ ਹੀ ਦਿੱਤਾ ਹੈ।

*'ਗੁਰਮਤਿ ਸੰਗੀਤ ਦਰਪਣ' 'ਚੋਂ ਧੰਨਵਾਦ ਸਹਿਤ*

# ਰੇਡੀਓ-ਟੀ.ਵੀ. ਤੋਂ ਸ਼ਬਦ-ਕੀਰਤਨ ਦੇ ਸਿੱਧੇ ਪ੍ਰੋਗਰਾਮ

## ਹਰਬੀਰ ਸਿੰਘ

"ਗੁਰਬਾਣੀ ਇਸ ਜੁਗ ਮਹਿ ਚਾਨਣੁ" - ਗੁਰਬਾਣੀ ਇਕ ਚਾਨਣ ਮੁਨਾਰਾ ਹੈ, ਜਿਸ ਤੋਂ ਅਸੀਂ ਸਿੱਧਾ ਸਾਦਾ, ਸੱਚਾ ਸੁੱਚਾ, ਨੇਕ ਅਤੇ ਇਮਾਨਦਾਰ ਜੀਵਨ ਜਿਉਣ ਲਈ ਸੇਧ, ਪ੍ਰੇਰਨਾ ਤੇ ਉਤਸ਼ਾਹ ਲੈਂਦੇ ਹਾਂ।

ਗੁਰਬਾਣੀ, ਗੁਰੂ ਸਾਹਿਬਾਨ ਦੀ ਮਹਾਨ ਫਿਲਾਸਫੀ, ਜੋ ਉਨ੍ਹਾਂ ਦੇ ਸਾਰੇ ਜੀਵਨ ਦੀ ਭਗਤੀ, ਤਪਸਿਆ ਅਤੇ ਘਾਲਣਾ ਦੀ ਕਮਾਈ ਹੈ, ਹਰ ਕਸਵੱਟੀ 'ਤੇ ਪੂਰੀ ਉਤਰਦੀ ਹੈ ਅਤੇ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਗੁਰੂ ਸਾਹਿਬਾਨ ਦੇ ਜ਼ਮਾਨੇ ਜਿਤਨੀ ਹੀ ਪ੍ਰਮਾਣੀਕ ਹੈ।

ਗੁਰਬਾਣੀ ਦਾ ਪਾਠ ਜਾਂ ਗਾਇਨ, ਗੁਰਸਿੱਖਾਂ, ਗੁਰੂ ਨਾਨਕ ਨਾਮ ਲੇਵਾ ਅਤੇ ਮਾਨਵਿਤਾ ਨੂੰ ਪਿਆਰ ਕਰਨ ਵਾਲੇ ਲੋਕਾਂ ਲਈ ਜੀਵਨ ਦਾ ਇਕ ਸੋਮਾ ਹੈ, ਅਜਿਹਾ ਠੰਡਾ ਤੇ ਮਿੱਠਾ ਚਸ਼ਮਾ ਹੈ ਜੋ ਤਪਦੇ ਦਿਲਾਂ ਨੂੰ ਸ਼ੀਤਲ ਕਰਦਾ, ਨਿਰਾਸ਼ਿਆਂ ਨੂੰ ਆਸ, ਨਿਤਾਣਿਆਂ ਨੂੰ ਤਾਣ, ਬੇਸਹਾਰਾ ਨੂੰ ਸਹਾਰਾ ਅਤੇ ਮਾਯੂਸ ਹੋਏ ਦਿਲਾਂ ਨੂੰ ਚੜ੍ਹਦੀਆਂ ਕਲਾਂ ਬਖਸ਼ਦਾ ਹੈ।

ਗੁਰਬਾਣੀ ਗਿਆਨ ਦਾ ਇਕ ਅਥਾਹ ਸਾਗਰ ਹੈ ਜਿਸ ਵਿਚ ਗੋਤਾ ਮਾਰਦਿਆਂ ਹੀ ਕੋਈ ਨਾ ਕੋਈ ਮਾਣਿਕ ਮੋਤੀ ਮਿਲ ਜਾਂਦਾ ਹੈ ਜੋ ਜੀਵਨ ਮਾਰਗ ਲਈ ਇਕ ਨਵਾਂ ਸੁਨੇਹਾ ਲੈ ਕੇ ਆਉਂਦਾ ਹੈ। ਸ਼ਬਦ ਕੀਰਤਨ ਸੰਗਤਾਂ ਲਈ ਇਕ ਵਰਦਾਨ ਹੈ।

ਬੜੀ ਦੇਰ ਤੋਂ ਸੰਗਤਾਂ ਇਹ ਮੰਗ ਕਰਦੀਆਂ ਆ ਰਹੀਆਂ ਸਨ ਕਿ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਤੋਂ ਸ਼ਬਦ-ਕੀਰਤਨ ਦਾ ਪ੍ਰੋਗਰਾਮ ਰੇਡੀਓ ਰਾਹੀਂ ਸਿੱਧਾ ਪ੍ਰਸਾਰਿਤ ਕੀਤਾ ਜਾਏ। ਗੁਰੂ ਕੀ ਨਗਰੀ ਅੰਮ੍ਰਿਤਸਰ ਦੇ 400 ਸਾਲਾ ਸਥਾਪਨਾ ਦਿਵਸ ਦੇ ਪ੍ਰੋਗਰਾਮਾਂ ਸਮੇਂ 1977 ਵਿਚ ਇਹ ਮੰਗ ਜ਼ੋਰ ਨਾਲ ਉਠੀ। ਇੰਗਲੈਂਡ ਦੀਆਂ ਸੰਗਤਾਂ ਨੇ ਸਿੱਖ ਪੰਥ ਦੀ ਮਿੰਨੀ ਪਾਰਲੀਮੈਂਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਉਧਰੋਂ ਰੇਡੀਓ ਸਟੇਸ਼ਨ ਲਈ ਇਕ ਸ਼ਕਤੀਸ਼ਾਲੀ ਟ੍ਰਾਂਸਮੀਟਰ ਤੇ ਬਾਕੀ ਲੋੜੀਂਦੀ ਮਸ਼ੀਨਰੀ ਭੇਟ ਕਰਨ ਦੀ ਪੇਸ਼ਕਸ਼ ਕੀਤੀ ਜਿਸ ਰਾਹੀਂ ਸ੍ਰੀ ਦਰਬਾਰ ਸਾਹਿਬ ਤੋਂ ਸ਼ਬਦ ਕੀਰਤਨ ਦਾ ਪ੍ਰੋਗਰਾਮ ਸਿੱਧਾ ਰਿਲੇਅ ਕੀਤਾ ਜਾਇਆ ਕਰੇ। ਸ਼੍ਰੋਮਣੀ ਕਮੇਟੀ ਨੇ ਇਹ ਮੰਗ ਭਾਰਤ ਸਰਕਾਰ ਨਾਲ ਉਠਾਈ ਤੇ ਇਹ ਸ਼ਪਸ਼ਟ ਕੀਤਾ ਕਿ ਇਸ ਪ੍ਰਸਤਵਿਤ ਰੇਡੀਓ ਸਟੇਸ਼ਨ ਜਾਂ ਟ੍ਰਾਂਸਮੀਟਰ ਦਾ ਸਾਰਾ ਕੰਟਰੋਲ ਭਾਰਤ ਸਰਕਾਰ ਪਾਸ ਹੀ ਰਹੇ, ਪਰ ਸਰਕਾਰ ਅਤੇ ਉਸ ਸਮੇਂ ਦੇ ਸੂਚਨਾ ਤੇ ਪ੍ਰਸਾਰਨ ਮੰਤਰੀ ਲ਼ਾਲ ਕ੍ਰਿਸ਼ਨ ਅਡਵਾਨੀ ਸਨ, ਨੇ ਇਹ ਮੰਗ ਅਪ੍ਰਵਾਨ ਕਰ ਦਿੱਤੀ। ਇਸ ਦੇ ਬਾਵਜੂਦ ਸ਼੍ਰੋਮਣੀ ਕਮੇਟੀ ਵਲੋਂ ਸਮੇਂ ਸਮੇਂ ਇਸ ਮੰਗ ਨੂੰ ਉਠਾਇਆ ਜਾਂਦਾ ਰਿਹਾ।

ਸ਼੍ਰੋਮਣੀ ਅਕਾਲੀ ਦਲ ਨੇ 26 ਜੁਲਾਈ 1981 ਨੂੰ ਦੀਵਾਨ ਹਾਲ ਮੰਜੀ ਸਾਹਿਬ ਅੰਮ੍ਰਿਤਸਰ ਵਿਖੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਪ੍ਰਧਾਨਗੀ ਹੇਠ ਵਿਸ਼ਵ ਸਿੱਖ ਕਨਵੈਨਸ਼ਨ ਦੌਰਾਨ ਜੋ ਆਪਣੀਆਂ ਪ੍ਰਮੁਖ ਮੰਗਾਂ ਦਾ ਚਾਰਟਰ ਪਾਸ ਕਰਕੇ ਤਤਕਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਭੇਜਿਆ ਗਿਆ, ਉਸ ਵਿਚ ਇਹ ਮੰਗ ਵੀ ਸ਼ਾਮਿਲ ਸੀ। ਸ੍ਰੀਮਤੀ ਇੰਦਰਾ ਗਾਂਧੀ ਨੇ ਬਾਕੀ ਮੰਗਾਂ ਦੇ ਨਾਲ ਇਹ ਮੰਗ ਵੀ ਠੁਕਰਾ ਦਿੱਤੀ। 2 ਅਗਸਤ 1982 ਨੂੰ ਅਕਾਲੀ ਦਲ ਨੇ ਇਨ੍ਹਾਂ ਸਭਨਾਂ ਮੰਗਾਂ ਦੀ ਪੂਰਤੀ ਲਈ 'ਧਰਮ ਯੁੱਧ' ਮੋਰਚਾ ਲਗਾਇਆ, ਜਿਸ ਨੂੰ ਪੰਜਾਬ ਦੇ ਲੋਕਾਂ ਦਾ ਭਰਪੂਰ ਹੁੰਗਾਰਾ ਮਿਲਿਆ। ਇਸ ਮੋਰਚੇ ਨੂੰ ਕੁਚਲਣ ਲਈ ਸ੍ਰੀਮਤੀ ਗਾਂਧੀ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਵਾਲੇ ਦਿਨ 3 ਜੂਨ 1984 ਨੂੰ ਪੰਜਾਬ ਫੌਜ ਦੇ ਹਵਾਲੇ ਕਰ ਕੇ ਅਣਮਿੱਥੇ ਸਮੇਂ ਲਈ ਕਰਫਿਊ ਲਗਾ ਕੇ ਅਤੇ ਅਨੇਕ ਹੋਰ ਪਾਬੰਦੀਆਂ ਲਗਾ ਕੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਉਤੇ ਵਹਿਸ਼ੀਆਨਾ ਫੌਜੀ ਹਮਲਾ ਕਰ ਦਿੱਤਾ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਪਾਵਨ ਇਮਾਰਤ ਨੂੰ ਢਹਿ ਢੇਰੀ ਕਰ ਦਿੱਤਾ। ਜਿਸ ਨਾਲ ਵਿਸ਼ਵ ਭਰ ਦੇ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਨੂੰ ਗਹਿਰੀ ਠੇਸ ਪੁੱਜੀ। ਆਪਣੇ ਵਲੋਂ ਸਿੱਖਾਂ ਨੂੰ ਖੁਸ਼ ਕਰਨ ਲਈ 8 ਜੂਨ ਤੋਂ ਸ੍ਰੀ ਦਰਬਾਰ ਸਾਹਿਬ ਤੋਂ ਸਵੇਰੇ ਡੇਢ ਘੰਟਾ ਅਤੇ ਸ਼ਾਮ ਨੂੰ ਅੱਧਾ ਘੰਟਾ ਅਕਾਸ਼ਬਾਣੀ ਜਲੰਧਰ ਤੋਂ ਸਿੱਧਾ ਰਿਲੇਅ ਕਰਨਾ ਸ਼ੁਰੂ ਕਰ ਦਿੱਤਾ। ਕੁਝ ਸਾਲ ਪਹਿਲਾਂ ਸਵੇਰੇ 4 ਵਜੇ ਤੋਂ 6 ਵਜੇ ਤਕ ਅਤੇ ਸ਼ਾਮ ਨੂੰ

4.30 ਵਜੇ ਤੋਂ 5.30 ਵਜੇ ਤਕ ਵਧਾ ਦਿੱਤਾ ਗਿਆ ਹੈ।

ਇਲੈਕਟ੍ਰਾਨਿਕ ਮੀਡੀਆ ਦੇ ਤਰੱਕੀ ਕਰ ਜਾਣ 'ਤੇ ਕਈ ਟੀ.ਵੀ. ਚੈਨਲ ਸ਼ੁਰੂ ਹੋ ਗਏ ਤਾਂ ਸੰਗਤਾਂ ਨੇ ਮੰਗ ਕੀਤੀ ਕਿ ਸ਼ਬਦ ਕੀਰਤਨ ਦਾ ਇਹ ਪ੍ਰੋਗਰਾਮ ਟੀ.ਵੀ. ਤੋਂ ਵੀ ਸਿਧਾ ਟੈਲੀਕਾਸਟ ਕੀਤਾ ਜਾਵੇ। ਇਸ ਸਮੇਂ ਦੌਰਾਨ ਅਨੇਕਾਂ ਪ੍ਰਾਈਵੇਟ ਸੈਟੇਲਾਈਟ ਟੀ.ਵੀ. ਚੈਨਲ ਸ਼ੁਰੂ ਹੋ ਗਏ। ਸ਼੍ਰੋਮਣੀ ਕਮੇਟੀ ਨੇ ਸਾਲ 1998 ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਉਤਸਵ ਵਾਲੇ ਦਿਨ ਤੋਂ ਨਵੇਂ ਸ਼ੁਰੂ ਹੋਏ ਵਰਲਡ ਪੰਜਾਬੀ ਚੈਨਲ ਨਾਲ ਇਕ ਸਮਝੌਤਾ ਕਰ ਕੇ ਸ਼ਬਦ ਕੀਰਤਨ ਦਾ ਰਿਕਾਰਡ ਕੀਤਾ ਪ੍ਰੋਗਰਾਮ ਟੈਲੀਕਾਸਟ ਕਰਨਾ ਸ਼ੁਰੂ ਕੀਤਾ, ਹੌਲੀ ਹੌਲੀ ਇਹ ਪ੍ਰੋਗਰਾਮ ਸਿਧਾ ਟੈਲੀਕਾਸਟ ਕੀਤਾ ਜਾਣਾ ਸੀ, ਪਰ ਇਹ ਚੈਨਲ ਛੇਤੀ ਹੀ ਦਮ ਤੋੜ ਗਿਆ। ਹੁਣ ਪਿਛਲੇ ਕੁਝ ਵਰ੍ਹਿਆਂ ਤੋਂ ਸ਼ਬਦ ਕੀਰਤਨ ਦਾ ਇਹ ਪ੍ਰੋਗਰਾਮ ਈ.ਟੀ.ਸੀ. ਪੰਜਾਬੀ ਤੇ ਸਵੇਰੇ 4 ਵਜੇ ਤੋਂ 8 ਵਜੇ ਤਕ ਅਤੇ ਸ਼ਾਮ ਨੂੰ 4.30 ਵਜੇ ਤੋਂ 6.30 ਤਕ ਸਿੱਧਾ ਟੈਲੀਕਾਸਟ ਕੀਤਾ ਜਾਂਦਾ ਹੈ, ਜੋ ਭਾਰਤ ਤੋਂ ਬਿਨਾ ਅਨੇਕਾਂ ਦੇਸ਼ਾਂ ਵਿਚ ਦੇਖਿਆ ਤੇ ਸਰਵਣ ਕੀਤਾ ਜਾ ਰਿਹਾ ਹੈ। ਇਹ ਪ੍ਰੋਗਰਾਮ ਬਹੁਤ ਹੀ ਹਰਮਨ ਪਿਆਰਾ ਹੋ ਚੁੱਕਿਆ ਹੈ ਅਤੇ ਸੰਗਤਾਂ ਆਪਣੇ ਘਰ ਬੈਠਿਆਂ ਹੀ ਸ਼ਰਧਾ ਨਾਲ ਸਰਵਣ ਕਰ ਕੇ ਇਸ ਦਾ ਅਨੰਦ ਮਾਣ ਰਹੀਆਂ ਹਨ। ਸ਼੍ਰੋਮਣੀ ਕਮੇਟੀ ਹੁਣ ਆਪਣਾ ਟੀ.ਵੀ. ਚੈਨਲ ਸ਼ੁਰੂ ਕਰਨ ਬਾਰੇ ਵਿਚਾਰ ਕਰ ਰਹੀ ਹੈ।

ਆਪਣੀ ਕੈਨੇਡਾ ਯਾਤਰਾ ਦੌਰਾਨ ਮੈਂ ਦੇਖਿਆ ਕਿ ਸਰੀ-ਵੈਨਕੂਵਰ ਤੇ ਟੋਰਾਂਟੋ ਵਰਗੇ ਵੱਡੇ ਸ਼ਹਿਰਾਂ ਵਿਚ ਪੰਜਾਬੀਆਂ ਨੇ ਆਪਣੇ ਰੇਡੀਓ ਕੇਂਦਰ ਸਥਾਪਤ ਕੀਤੇ ਹੋਏ ਹਨ ਜਿਨ੍ਹਾਂ ਵਿਚੋਂ ਬਹੁਤੇ ਸਵੇਰੇ ਅੰਮ੍ਰਿਤ ਵੇਲੇ ਤੋਂ ਦਿਨ ਦੇ 9-10 ਵਜੇ ਤਕ ਤੇ ਸ਼ਾਮੀ ਫਿਰ ਰਹਿਰਾਸ ਸਮੇਂ ਸਥਾਨਕ ਗੁਰਦੁਆਰਿਆਂ ਤੋਂ ਸ਼ਬਦ ਕੀਰਤਨ ਦਾ ਸਿੱਧਾ ਪ੍ਰੋਗਰਾਮ ਰਿਲੇਅ ਕਰਦੇ ਹਨ। ਪਰਵਾਸੀ ਪੰਜਾਬੀ ਘਰ ਬੈਠੇ ਹੀ ਇਹ ਪ੍ਰੋਗਰਾਮ ਸਰਵਣ ਕਰ ਰਹੇ ਹਨ। ਇਹ ਸਾਰੇ ਰੇਡੀਓ ਕੇਂਦਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਰੋਜ਼ ਸਵੇਰੇ ਰਿਕਾਰਡ ਕੀਤਾ 'ਹੁਕਮਨਾਮਾ' (ਮੁੱਖ ਵਾਕ) ਵੀ ਆਪਣੇ ਪ੍ਰੋਗਰਾਮ ਵਿਚ ਪ੍ਰਸਾਰਿਤ ਕਰਦੇ ਹਨ। ਉਨ੍ਹਾਂ ਦਿਨਾਂ ਵਿਚ ਟੀ.ਵੀ. ਦੇ ਕਿਸੇ ਨਾ ਕਿਸੇ ਚੈਨਲ ਤੇ ਸ਼ਬਦ ਕੀਰਤਨ ਦਾ ਰਿਕਾਰਡ ਕੀਤਾ ਅੱਧੇ ਘੰਟੇ ਜਾਂ ਵਧ ਸਮੇਂ ਦਾ ਪ੍ਰੋਗਰਾਮ ਸ਼ਨਿਚਰਵਾਰ ਤੇ ਐਤਵਾਰ ਨੂੰ ਟੈਲੀਕਾਸਟ ਕੀਤਾ ਜਾਂਦਾ ਸੀ। ਇੰਟਰਨੈਟ ਦੇ ਇਸ ਯੁਗ ਵਿਚ ਕਈ ਪੰਜਾਬੀ ਵੈਬਸਾਈਟਾਂ ਵਲੋਂ ਵੀ ਸ੍ਰੀ ਦਰਬਾਰ ਸਾਹਿਬ ਤੋਂ ਸ਼ਬਦ ਕੀਰਤਨ ਦੇ ਸਿੱਧੇ ਪ੍ਰੋਗਰਾਮ ਸਰਵਣ ਕਰਾਉਣ ਦਾ ਪ੍ਰਬੰਧ ਕੀਤਾ ਹੋਇਆ ਹੈ, ਜਿਸ ਤੋਂ ਵਿਦੇਸ਼ਾਂ ਵਿਚ ਰਹਿ ਰਹੇ ਸ਼ਰਧਾਲੂ ਕੀਰਤਨ ਸਰਵਣ ਕਰਕੇ ਜਿਥੇ ਅਨੰਦਤ ਮਹਿਸੂਸ ਕਰਦੇ ਹਨ ਉਥੇ ਆਪਣੇ ਵਿਰਸੇ ਤੇ ਗੁਰੂ ਘਰ ਨਾਲ ਜੁੜੇ ਰਹਿੰਦੇ ਹਨ।

*ਪੱਤ੍ਰਿਕਾ 'ਗੁਰਦੁਆਰਾ ਗਜ਼ਟ' ਵਿਚੋਂ ਧੰਨਵਾਦ ਸਹਿਤ*

# ਪੁਸਤਕ ਸਮੀਖਿਆ

## ਡਾ. ਦਰਸ਼ਨ ਸਿੰਘ ਨਰੂਲਾ

***ਪੁਸਤਕ :*** ਗੁਰਮਤਿ ਸੰਗੀਤ ਦੀ ਇਤਿਹਾਸਕ ਵਿਲੱਖਣਤਾ

***ਲੇਖਕ*** : ਡਾ. ਜਸਬੀਰ ਕੌਰ ***ਪ੍ਰਕਾਸ਼ਕ:*** ਭਾਈ ਚਤਰ ਸਿੰਘ ਜੀਵਨ ਸਿੰਘ ***ਪੰਨੇ*** : 319

ਅਨੇਕਾਂ ਪੁਸਤਕਾਂ ਦਾ ਸੰਪਾਦਨ ਕਰਨ ਉਪਰੰਤ ਅਤੇ ਅਨੇਕਾਂ ਸੈਮੀਨਾਰ ਕਾਨਫਰੇਸਾਂ ਅਤੇ ਕੀਰਤਨ ਦਰਬਾਰਾਂ ਦਾ ਪ੍ਰਬੰਧ ਕਰਨ ਪਿੱਛੋਂ ਡਾ. ਜਸਬੀਰ ਕੌਰ ਨੇ ਆਪਣੀ ਪਲੇਠੀ ਪੁਸਤਕ 'ਗੁਰਮਤਿ ਸੰਗੀਤ ਦੀ ਇਤਿਹਾਸਕ ਵਿਲੱਖਣਤਾ' ਲਿਖ ਕੇ ਆਪਣੀ ਪ੍ਰਤਿਭਾ ਅਤੇ ਸੂਝ ਬੂਝ ਦਾ ਪ੍ਰਮਾਣ ਦੇ ਦਿੱਤਾ ਹੈ। ਪੂਰੀ ਪੁਸਤਕ ਨੂੰ ਲੇਖਕਾ ਨੇ ਛੇ ਅਧਿਆਇ ਵਿਚ ਵੰਡਿਆ ਹੈ ਅਤੇ ਪੁਸਤਕ ਦਾ ਮੁੱਖ ਬੰਧ ਉੱਘੇ ਸੰਗੀਤਕਾਰ ਸ੍ਰੀ ਸੁਰਿੰਦਰ ਸਿੰਘ, ਸਿੰਘ ਬੰਧੂ ਨੇ ਲਿਖਿਆ ਹੈ। ਇਸ ਪੁਸਤਕ ਦੀ ਭੂਮਿਕਾ ਵਿਚ ਲੇਖਕਾ ਨੇ ਗੁਰਮਤਿ ਸੰਗੀਤ ਵਿਚ ਹੁਣ ਤਕ ਹੋਏ ਕਾਰਜਾਂ ਨੂੰ ਤਿੰਨ ਧਰਾਵਾਂ ਵਿਚ ਵੰਡ ਕੇ ਵਿਆਖਿਆ ਪ੍ਰਣਾਲੀ ਅਪਣਾਈ ਹੈ।

ਇਸ ਦੀ ਪਹਿਲੀ ਧਾਰਾ ਵਿਚ ਉਸ ਨੇ ਗੁਰਬਾਣੀ ਦੇ ਪ੍ਰਸਿਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ, ਭਾਈ ਚਰਨ ਸਿੰਘ, ਭਾਈ ਵੀਰ ਸਿੰਘ ਆਦਿ ਵਿਦਵਾਨਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ 1958 ਵਿਚ ਗੁਰਮਤਿ ਸੰਗੀਤ ਸਬੰਧੀ ਹੁਣ ਤਕ ਹੋਈ ਖੋਜ ਨੂੰ ਉਪਲਭਧ ਕਰਵਾਇਆ ਸੀ। ਇਸ ਨੂੰ ਚੀਫ਼ ਖਾਲਸਾ ਦੀਵਾਨ ਨੇ ਪ੍ਰਕਾਸ਼ਿਤ ਕੀਤਾ ਸੀ। ਉਨ੍ਹਾਂ ਉਪਰੰਤ ਡਾ. ਸੁਰਿੰਦਰ ਸਿੰਘ ਕੋਹਲੀ, ਡਾ. ਤਾਰਨ ਸਿੰਘ, ਡਾ. ਦੇਵਿੰਦਰ ਸਿੰਘ ਵਰਗੇ ਵਿਦਵਾਨਾਂ ਨੇ ਗੁਰਮਤਿ ਸੰਗੀਤ ਦੇ ਸਿਧਾਂਤ ਅਤੇ ਵਿਹਾਰ ਸਬੰਧੀ ਇਸ ਦਿਸ਼ਾ ਵੱਲ ਕੁਝ ਸੰਕੇਤ ਆਪਣੀਆਂ ਪੁਸਤਕਾਂ ਵਿਚ ਦਿੱਤੇ ਪ੍ਰੰਤੂ ਇਸ ਦੀ ਦੂਜੀ ਧਾਰਾ ਉਨ੍ਹਾਂ ਵਿਦਵਾਨਾਂ ਦੀ ਸੀ ਜਿਨ੍ਹਾਂ ਨੇ ਭਾਰਤੀ ਸੰਗੀਤ ਦੇ ਦ੍ਰਿਸ਼ਟੀਕੋਣ ਤੋਂ ਨਿਰਖੀਆਂ, ਪਰਖੀਆਂ ਤੇ ਸੁਚੱਜੀ ਵਿਆਖਿਆ ਵੀ ਕੀਤੀ ਜਿਵੇਂ ਡਾ. ਅਜੀਤ ਸਿੰਘ ਪੈਂਤਲ, ਡਾ. ਦਰਸ਼ਨ ਸਿੰਘ ਨਰੂਲਾ ਆਦਿ ਦੇ ਨਾਂ ਹਨ, ਤੀਸਰੀ ਧਾਰਾ ਉਨ੍ਹਾਂ ਵਿਦਵਾਨਾਂ ਦੀ ਸੀ ਜਿਨ੍ਹਾਂ ਨੇ ਗੁਰਮਤਿ ਸੰਗੀਤ ਨੂੰ ਸੁਤੰਤਰ ਰੂਪ ਵਿਚ ਸਥਾਪਤ ਕਰਨ ਦੇ ਯਤਨ ਆਰੰਭ ਕੀਤੇ ਜਿਨ੍ਹਾਂ ਵਿਚ ਸਵਰਗੀ ਪ੍ਰੋ: ਤਾਰਾ ਸਿੰਘ, ਡਾ. ਗੁਰਨਾਮ ਸਿੰਘ, ਡਾ. ਜਾਗੀਰ ਸਿੰਘ, ਡਾ. ਬਚਿੱਤਰ ਸਿੰਘ, ਪ੍ਰੋ: ਕਰਤਾਰ ਸਿੰਘ, ਡਾ. ਜਸਬੀਰ ਸਿੰਘ ਸਾਬਰ, ਡਾ. ਜਗਜੀਤ ਕੌਰ, ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ, ਡਾ. ਜਸਬੀਰ ਕੌਰ ਪਟਿਆਲਾ ਆਦਿ ਵਰਨਣਯੋਗ ਹਨ।

1950 ਤੋਂ ਸਾਲ 2000 ਤਕ ਉਪਰੋਕਤ ਵਿਦਵਾਨਾਂ ਵਿਚ ਪ੍ਰਿੰਸੀਪਲ ਸਤਿਬੀਰ ਸਿੰਘ ਅਤੇ ਗਿਆਨੀ ਲਾਲ ਸਿੰਘ ਦੇ ਯਤਨਾਂ ਨਾਲ ਸਭ ਤੋਂ ਪਹਿਲਾਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਗੁਰਮਤਿ ਸੰਗੀਤ ਦੀ ਸਥਾਪਨਾ ਕੀਤੀ ਗਈ। ਉਸ ਉਪਰੰਤ ਡਾ. ਗੁਰਨਾਮ ਸਿੰਘ ਦੇ ਸਹਿਯੋਗ ਨਾਲ ਸ੍ਰੀ ਸਵਰਨ ਸਿੰਘ ਬੋਪਾਰਾਏ ਵਾਇਸ ਚਾਂਸਲਰ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਗੁਰਮਤਿ ਸੰਗੀਤ ਭਵਨ ਦਾ ਨਿਰਮਾਣ ਅਤੇ ਗੁਰਮਤਿ ਸੰਗੀਤ ਵਿਭਾਗ ਸਥਾਪਤ ਕਰਕੇ ਬੀ.ਏ., ਐਮ.ਏ., ਐਮ.ਫਿਲ, ਆਦਿ ਦੇ ਕੋਰਸ ਅਰੰਭ ਕੀਤੇ ਗਏ ਅਤੇ ਇਸ ਵੇਲੇ ਪੰਜਾਬੀ ਵਿਭਾਗ ਵਲੋਂ ਸੰਗੀਤ ਨਾਲ ਸਬੰਧਤ ਅਨੇਕਾਂ ਪੁਸਤਕਾਂ ਦਾ ਪ੍ਰਕਾਸ਼ਨ ਵੀ ਹੋਇਆ ਹੈ।

ਪੁਸਤਕ ਦੇ ਪਹਿਲੇ ਅਧਿਆਏ ਇਤਿਹਾਸਕ ਵਿਲੱਖਣਤਾ ਵਿਚ ਲੇਖਕਾਂ ਨੇ ਗੁਰਮਤਿ ਸੰਗੀਤ ਪ੍ਰਬੰਧ ਦੀ ਗੱਲ ਸ਼ੁਰੂ ਕਰਕੇ ਇਸ ਦੀ ਕੇਂਦਰੀ ਇਕਾਈ ਸ਼ਬਦ ਅਤੇ ਰਾਗ ਨਾਲ ਸਬੰਧਤ ਗੁਰਮਤਿ ਸੰਗੀਤ ਦੇ ਵਖ ਵਖ ਸਿਧਾਂਤਾਂ ਨੂੰ ਜੋੜ ਕੇ ਜਿਵੇਂ ਘਰ ਅੰਕ, ਰਹਾਉ, ਜਤਿ, ਧੁਨੀ ਅਤੇ ਗਾਇਨ ਸ਼ੈਲੀਆਂ ਦੀ ਵਿਆਖਿਆ ਕੀਤੀ ਹੈ ਇਸ ਦੇ ਨਾਲ ਹੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਲੜੀਵਾਰ ਰੂਪ ਵਿਚ ਕਲਾਤਮਿਕ ਤੱਤਾਂ ਦੀ ਵਿਆਖਿਆ ਕੀਤੀ ਹੈ ਅਤੇ ਭਾਈ ਮਰਦਾਨਾ ਜੀ ਬਾਰੇ ਵੱਖ ਵੱਖ ਜਨਮ ਸਾਖੀਆਂ ਦੇ ਹਵਾਲੇ ਨਾਲ ਵਿਸ਼ੇਸ਼ ਚਰਚਾ ਕੀਤੀ ਹੈ। ਆਪਣੀ ਲਿਖਤੀ ਸਮੱਗਰੀ ਦੀ ਪ੍ਰਮਾਣਿਕਾ ਅਤੇ ਦਲੀਲਾਂ ਵਜੋਂ ਅਨੇਕਾਂ ਗ੍ਰੰਥਾਂ ਦੇ ਹਵਾਲੇ ਵੀ ਲੇਖਕਾਂ ਵਲੋਂ ਪ੍ਰਸਤੁਤ ਕੀਤੇ ਗਏ ਹਨ ਤਾਂ ਜੋ ਖੋਜਾਰਥੀ ਇਸ ਤੋਂ ਲਾਭ ਪ੍ਰਾਪਤ ਕਰ ਸਕਣ।

ਪੁਸਤਕ ਦੇ ਦੂਜੇ ਅਧਿਆਏ ਵਿਚ ਗੁਰਮਤਿ ਸੰਗੀਤ,

ਪ੍ਰੰਪਰਾ ਦੇ ਆਰੰਭ ਤੋਂ ਲੈ ਕੇ ਦਰਬਾਰ ਸਾਹਿਬ ਵਿਚ ਚਲ ਰਹੀ ਅੱਜ ਤਕ ਦੀ ਚੌਕੀ ਪ੍ਰੰਪਰਾ ਤਕ ਲੇਖਕਾ ਵਲੋਂ ਪਹਿਲੀ ਵਾਰ ਆਪਣੀ ਪੁਸਤਕ ਵਿਚ ਵਿਸਥਾਰ ਸਹਿਤ ਵਿਆਖਿਆ ਅਤੇ ਹਵਾਲੇ ਬੜੇ ਵਿਸਥਾਰ ਨਾਲ ਦਿੱਤੇ ਹਨ, ਜਿਨ੍ਹਾਂ ਵਿਚ ਤਿੰਨ ਪਹਿਰੇ ਦੀ ਚੌਕੀ, ਆਸਾ ਦੀ ਵਾਰ ਦੀ ਚੌਕੀ, ਆਨੰਦ ਦੀ ਚੌਕੀ, ਆਰਤੀ ਦੀ ਚੌਕੀ, ਸੋਦਰ ਦੀ ਚੌਕੀ ਆਦਿ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਨਿਤ ਪ੍ਰਤੀ ਹੋਣ ਵਾਲੇ ਕੀਰਤਨ ਦੀ ਪ੍ਰਣਾਲੀ ਵਿਚ ਵਿਸਥਾਰ ਨਾਲ ਜੋੜਿਆ ਵੀ ਹੈ ਅਤੇ ਦਸਿਆ ਵੀ ਹੈ ਕਿ ਇਹ ਚੌਕੀ ਕਦੋਂ ਸ਼ੁਰੂ ਹੋਈ।

ਤੀਜੇ ਅਧਿਆਏ ਵਿਚ ਪ੍ਰਮੁੱਖ ਕੀਰਤਨ ਟਕਸਾਲਾਂ ਦੀ ਵਿਆਖਿਆ ਕੀਤੀ ਗਈ ਹੈ ਜਿਸ ਵਿਚ ਟਕਸਾਲ ਦੀ ਪ੍ਰੀਭਾਸ਼ਾ ਅਤੇ ਮਹੱਤਵ ਤੋਂ ਬਾਅਦ ਪ੍ਰਸਿੱਧ ਟਕਸਾਲਾਂ ਦਾ ਯੋਗਦਾਨ ਜਿਵੇਂ ਮਸਤੂਆਣਾ ਟਕਸਾਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਗੁਰੂ ਕਾਸ਼ੀ ਦਮਦਮਾ ਸਾਹਿਬ, ਦੋਧਰ ਟਕਸਾਲ, ਰਕਾਬ ਗੰਜ ਦਿੱਲੀ, ਦਮਦਮੀ ਟਕਸਾਲ ਚੌਕ ਮਹਿਤਾ, ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, ਬੁੱਢਾ ਜੋੜ ਟਕਸਾਲ, ਯਤੀਮ ਖਾਨਾ ਟਕਸਾਲ, ਕਲੇਰਾਂ ਵਾਲੀ ਟਕਸਾਲ, ਜਵੱਦੀ ਕਲਾਂ ਟਕਸਾਲ ਬਾਰੇ ਮਹੱਤਵਪੂਰਨ ਜਾਣਕਾਰੀ ਦਿੱਤੀ ਹੈ।

ਚੌਥੇ ਅਧਿਆਏ ਵਿਚ ਗੁਰਮਤਿ ਸੰਗੀਤ ਦੇ ਪ੍ਰਮੁੱਖ ਕੀਰਤਨਕਾਰ ਅਥਵਾ ਗਾਇਕਾਂ ਦਾ ਵਰਨਣ ਕੀਤਾ ਗਿਆ ਹੈ।

ਪੰਜਵੇਂ ਅਧਿਆਏ ਵਿਚ ਗੁਰਮਤਿ ਸੰਗੀਤ ਦੇ ਤਾਂ ਰਾਗਾਂ ਦੇ ਸਰੂਪ, ਸੁਰ ਵਿਸਥਾਰ, ਮੰਗਲਾਚਰਨ ਦੀ ਸਵਰ ਲਿਪੀ ਅਤੇ ਸ਼ਬਦ ਰਚਨਾਵਾਂ ਨੂੰ ਪ੍ਰੈਕਟੀਕਲ ਸੰਗੀਤ ਲਈ ਸੁਰਲਿਪੀਬਧ ਕੀਤਾ ਗਿਆ ਹੈ। ਆਖਰੀ ਅਧਿਆਏ ਵਿਚ ਤਾਲਾਂ ਦੇ ਸਰੂਪ ਬਾਰੇ ਜਾਣਕਾਰੀ ਅਤੇ ਤਾਲ ਲਿਪੀ ਬਰਾਬਰ ਅਤੇ ਦੁਗਣ ਲੈਅਕਾਰੀ ਵਿਚ ਡਿਪਲੋਮਾ ਕੋਰਸ ਤੋਂ ਐਮ ਏ ਤਕ ਦੇ ਸਾਰੇ ਤਾਲਾਂ ਦੇ ਵਰਨਣ ਕੀਤਾ ਗਿਆ ਹੈ।

ਪੁਸਤਕ ਵਿਚ ਕਿਤੇ ਕਿਤੇ ਪਰੂਫ ਰੀਡਿੰਗ ਵਾਲੀਆਂ ਗਲਤੀਆਂ ਰੜਕਦੀਆਂ ਹਨ। ਰਾਗਾਂ ਵਿਚ ਪੰਜ ਪੰਜ ਸ਼ਬਦ ਬੰਦਿਸ਼ਾਂ ਦੀ ਸਵਰ ਲਿਪੀ ਹੋ ਜਾਂਦੀ ਤਾਂ ਵਿਦਿਆਰਥੀਆਂ ਨੂੰ ਸ਼ਬਦ ਬੰਦਿਸ਼ਾਂ ਦੀ ਚੋਣ ਵਿਚ ਹੋਰ ਸਹੂਲਤ ਹੋ ਸਕਦੀ ਸੀ। ਕੁੱਲ ਮਿਲਾ ਕੇ ਜਿਥੇ ਲੇਖਕਾ ਨੇ ਇਸ ਪੁਸਤਕ ਵਿਚ ਮਹੱਤਵਪੂਰਨ ਸਮੱਗਰੀ ਦੇਣ ਲਈ ਭਰਪੂਰ ਮਿਹਨਤ ਕੀਤੀ ਹੈ ਉਥੇ ਪੁਸਤਕ ਨੂੰ ਪ੍ਰਕਾਸ਼ਕ ਨੇ ਛਪਾਈ ਅਤੇ ਡਿਜ਼ਾਇਨਿੰਗ ਪੱਖੋਂ ਵੀ ਸ਼ਿੰਗਾਰਿਆ ਹੈ।

*'ਪੰਜਾਬੀ ਟ੍ਰਿਬਿਊਨ' 'ਚੋਂ ਧੰਨਵਾਦ ਸਹਿਤ*

## ਸੁਰ ਲਿਪੀ

ਹਰਦੀਪ ਕੌਰ

ਰਾਗ: ਮਾਝ ਥਾਟ: ਕਾਫੀ (ਦੋਨੋਂ 'ਗ' ਦੋਵੇਂ 'ਨ')

ਜਾਤੀ: ਔੜਵ-ਵਕਰ-ਸੰਪੂਰਨ (ਆਰੋਹ ਵਿਚ 'ਗ' ਅਤੇ 'ਧ' ਵਰਜਿਤ)।

ਸਮਾਂ: ਰਾਤ ਦਾ ਪਹਿਲਾ ਪਹਿਰ। ਵਾਦੀ: ਰ, ਸੰਵਾਦੀ : ਪ

ਆਰੋਹ: ਸ ਰ ਮ ਪ ਨ ਸਂ।

ਅਵਰੋਹ: ਸਂ ਨ਼ ਧ ਪ, ਧ ਮ ਗ ਮ, ਰ ਪ ਗੁ ਰ, ਗੁ ਸ ਰ ਨ਼ ਸ।

ਮੁੱਖ ਅੰਗ : ਪ ਧ ਮ ਗ ਮ, ਰ ਪ, ਮ ਗੁ, ਰ ਗੁ, ਸ ਰ ਨ਼ ਸ।

ਤਾਲ - ਦਾਦਰਾ

| 1 | 2 | 3 | 4 | 5 | 6 | 1 | 2 | 3 | 4 | 5 | 6 |
|---|---|---|---|---|---|---|---|---|---|---|---|
| X | | | 0 | | | X | | | 0 | | |
| ਸਥਾਈ | | | | | | | | | | | |
| ਸ | ਰ | ਰ | ਪ | ਪ | ਪ | ਮ | ਗੁਰ | ਗੁ | ਸ | ਸ | ਸ |
| ਹਉ | ਘੋ | ਲੀ | ਜੀ | ਉ | ऽ | ਘੋ | ਲਿऽ | ਘੁ | ਮਾ | ਈ | ऽ(ਗੁਰ) |
| S | R | R | P | P | P | M | GR | G | S | S | S |
| HAO | GHO | LEE | JEE | O | - | GHO | L- | GHU | MAA | EE | -(GUR) |
| ਪ | ਪ | ਪਧ | ਪ | ਮ | ਮ | ਗ | ਮ | ਪਮ | ਗੁ | ਰ | ਸ |
| ਦਰ | ਸ | ਨऽ | ਸੰ | ਤ | ਪਿ | ਆ | ਰੇ | ऽऽ | ਜੀ | ਉ | ऽ |
| P | P | PD | P | M | M | G | M | PM | G | R | S |
| DAR | SA | N- | SAN | T | PI | AA | RAY | -- | JEE | O | - |
| ਅੰਤਰਾ | | | | | | | | | | | |
| ਮ | ਪ | ਨ | ਸਂ | ਸਂ | ਸਂਰਂ | ਨ | ਨ | ਸਂ | ਨੁਧ | ਪ | ਪ |
| ਮੇ | ਰਾ | ਮਨ | ਲੋ | ਚੈ | ਗੁਰ | ਦਰ | ਸ | ਨ | ਤਾ | ਈ | ऽ |
| M | P | N | Ṡ | Ṡ | ṠṘ | N | N | Ṡ | ND | P | P |
| MAY | RAA | MAN | LO | CHAI | GUR | DAR | SA | N | TA- | EE | - |

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨ | ਸਂ | - | ਸਂਰਂ | ਨ | ਨ | ਸਂ | ਨੁਧ | ਪ | ਪ |
| ਬਿਲ | ਪ | ਕ | ਰੇ | ਽ | ਚਾ | ਤ੍ਰਿ | ਕ | ਕੀ | ਨਿਆ | ਈ | ਽ |
| M | P | N | Ṡ | - | SR | N | N | Ṡ | ND | P | P |
| BILA | P | KA | RAY | - | CHAA | TRI | K | KEE | NIAA | EE | - |
| ਨ | ਨ | ਸਂ | ਨੁਧ | ਪ | ਪ | ਧ | ਗ | ਮ | ਰਗੁ | ਰ | ਸ |
| ਤ੍ਰਿ | ਖਾ | ਨ | ਉਤ | ਰੈ | ਽ | ਸਾਂ | ਤਿ | ਨ | ਆ | ਵੈ | ਽(ਬਿਨ) |
| N | N | Ṡ | ND | P | P | D | G | M | RG | R | S |
| TARI | KHAA | NA | UT | RAI | - | SAA'N | T | NA | AA- | VAI | -(BIN) |
| ਰ | ਮ | ਮ | ਪ | ਪ | ਪ | ਮਪ | ਧਪ | ਮ | ਗੁਰ | ਗੁ | ਸ |
| ਦਰ | ਸ | ਨ | ਸੰ | ਤ | ਪਿ | ਆ | ਽਽ | ਰੇ | ਜੀ | ਉ | ਽ |
| R | M | M | P | P | P | MP | DP | M | GR | G | S |
| DAR | SA | N | SAN | T | PI | AA | - | RAY | JEE- | O | - |

ਮਾਝ ਮਹਲਾ ੫ ਚਉਪਦੇ ਘਰੁ ੧ ॥

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸ਼ਾਂਤਿ ਨ ਆਵੈ
ਬਿਨ ਦਰਸਨ ਸੰਤ ਪਿਆਰੇ ਜੀਉ ॥੧ ॥
ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥੧ ॥ ਰਹਾਉ ॥

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂ ਵਸਿਆ ॥
ਮੇਰੇ ਸੱਜਣ ਮੀਤ ਮੁਰਾਰੇ ਜੀਉ ॥੨ ॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥੧ ॥ ਰਹਾਉ ॥

ਇਕ ਘੜੀ ਨਾ ਮਿਲਤੇ ਤਾ ਕਲਿਜੁਗ ਹੋਤਾ
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨਾ ਵਿਹਾਵੈ ਨੀਦ ਨਾ ਆਵੈ ॥
ਬਿਨ ਦੇਖੇ ਗੁਰ ਦਰਬਾਰੇ ਜੀਉ ॥੩ ॥

## ਸ਼ਬਦ ਦੇ ਅਰਥ

ਗੁਰੂ ਦਾ ਦਰਸ਼ਨ ਕਰਨ ਲਈ ਮੇਰਾ ਮਨ ਬੜੀ ਤਾਂਘ ਕਰ ਰਿਹਾ ਹੈ। (ਜਿਵੇਂ ਪਪੀਹਾ ਸ੍ਵਾਂਤੀ ਬੂੰਦ ਲਈ ਤਰਲੇ ਲੈਂਦਾ ਹੈ) ਪਪੀਹੇ ਵਾਂਗ (ਮੇਰਾ ਮਨ ਗੁਰੂ ਦੇ ਦਰਸ਼ਨ ਲਈ) ਤਰਲੇ ਲੈ ਰਿਹਾ ਹੈ। ਪਿਆਰੇ ਸੰਤ ਗੁਰ ਦੇ ਦਰਸ਼ਨ ਤੋਂ ਬਿਨਾਂ (ਦਰਸ਼ਨ ਦੀ ਮੇਰੀ ਆਤਮਕ) ਤ੍ਰੇਹ ਮਿਟਦੀ ਨਹੀਂ, ਮੇਰੇ ਮਨ ਨੂੰ ਧੀਰਜ ਨਹੀਂ ਆਉਂਦੀ ॥੧ ॥
ਮੈਂ ਪਿਆਰੇ ਸੰਤ ਗੁਰ ਦੇ ਦਰਸ਼ਨ ਤੋਂ ਕੁਰਬਾਨ ਹਾਂ, ਸਦਕੇ ਹਾਂ ॥੧ ॥ ਰਹਾਉ ॥

ਹੇ ਧਨੁਖ ਧਾਰੀ ਪ੍ਰਭੂ ਜੀ! ਤੇਰਾ ਮੂੰਹ (ਤੇਰੇ ਮੂੰਹ ਦਾ ਦਰਸ਼ਨ) ਸੁਖ ਦੇਣ ਵਾਲਾ ਹੈ। (ਠੰਢ ਪਾਣ ਵਾਲਾ ਹੈ) ਤੇਰੀ ਸਿਫ਼ਤ ਸਲਾਹ (ਮੇਰੇ ਅੰਦਰ) ਆਤਮਕ ਅਡੋਲਤਾ ਦੀ ਲਹਿਰ ਪੈਦਾ ਕਰਦੀ ਹੈ। ਹੇ ਧਨੁਖ ਧਾਰੀ! ਤੇਰੇ ਦਰਸ਼ਨ ਕੀਤਿਆਂ ਚਿਰ ਹੋ ਗਿਆ। ਹੇ ਮੇਰੇ ਸੱਜਣ ਪ੍ਰਭੂ! ਹੇ ਮੇਰੇ ਮਿਤ੍ਰ ਪ੍ਰਭੂ! ਉਹ ਹਿਰਦਾ ਦੇਸ਼ ਭਾਗਾਂ ਵਾਲਾ ਹੈ ਜਿਸ ਵਿਚ ਤੂੰ ਸਦਾ ਵਸਦਾ ਹੈ ॥੨ ॥
ਹੇ ਮੇਰੇ ਸੱਜਣ ਗੁਰੂ! ਮੇਰੇ ਮਿਤ੍ਰ ਪ੍ਰਭੂ! ਮੈਂ ਤੈਥੋਂ ਕੁਰਬਾਨ ਹਾਂ, ਸਦਕੇ ਹਾਂ ॥੧ ॥ ਰਹਾਉ ॥

ਹੇ ਪਿਆਰੇ ਭਗਵਾਨ! ਜਦੋਂ ਮੈਂ ਤੈਨੂੰ ਇਕ ਘੜੀ ਭਰ ਵੀ ਨਹੀਂ ਮਿਲਦਾ ਤਾਂ ਮੇਰੇ ਭਾ ਦਾ ਕਲਿਜੁਗ ਹੋ ਜਾਂਦਾ ਹੈ (ਮੈਂ ਤੇਰੇ ਵਿਛੋੜੇ ਵਿਚ ਬਿਹਬਲ ਹਾਂ, ਦੱਸ ਹੁਣ ਤੈਨੂੰ ਮੈਂ ਕਦੋਂ ਮਿਲ ਸਕਾਂਗਾ। (ਹੇ ਭਾਈ! ਗੁਰੂ ਦੀ ਸਰਨ ਤੋਂ ਬਿਨਾਂ ਪ੍ਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ, ਤਾਹੀਏਂ) ਗੁਰੂ ਦੇ ਦਰਬਾਰ ਦਾ

ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥

ਦਰਸ਼ਨ ਕਰਨ ਤੋਂ ਬਿਨਾਂ ਮੇਰੀ (ਜ਼ਿੰਦਗੀ ਦੀ) ਰਾਤ (ਸੌਖੀ) ਨਹੀਂ ਲੰਘਦੀ, ਮੇਰੇ ਅੰਦਰ ਸ਼ਾਂਤੀ ਨਹੀਂ ਆਉਂਦੀ ॥੩ ॥ ਮੈਂ ਗੁਰੂ ਦੇ ਦਰਬਾਰ ਤੋਂ ਸਦਕੇ ਹਾਂ। ਕੁਰਬਾਨ ਹਾਂ ਜੋ ਸਦਾ ਅਟੱਲ ਰਹਿਣ ਵਾਲਾ ਹੈ ॥੧ ॥ ਰਹਾਉ ॥

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ ॥੪ ॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ ॥
ਰਹਾਉ ॥੧ ॥੮ ॥

ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪ੍ਰਮਾਤਮਾ ਮਿਲਾ ਦਿੱਤਾ ਹੈ। (ਗੁਰੂ ਦੀ ਕ੍ਰਿਪਾ ਨਾਲ ਉਸ) ਅਬਿਨਾਸੀ ਪ੍ਰਭੂ ਨੂੰ ਮੈਂ ਆਪਣੇ ਹਿਰਦੇ ਵਿਚ ਹੀ ਲੱਭ ਲਿਆ ਹੈ। ਹੇ ਦਾਸ ਨਾਨਕ !(ਆਖ...ਹੇ ਪ੍ਰਭੂ ! ਮਿਹਰ ਕਰ) ਮੈਂ ਤੇਰੇ ਦਾਸਾਂ ਦੀ (ਨਿੱਤ) ਸੇਵਾ ਕਰਦਾ ਰਹਾਂ, (ਤੇਰੇ ਦਾਸਾਂ ਤੋਂ) ਮੈਂ ਇਕ ਪਲ ਭਰ ਵੀ ਨਹੀਂ ਵਿਛੁੜਾਂ, ਇਕ ਚਸਾ-ਭਰ ਵੀ ਨਹੀਂ ਵਿਛੁੜਾਂ ॥੪ ॥
ਹੇ ਦਾਸ ਨਾਨਕ ! (ਆਖ ...ਹੇ ਪ੍ਰਭੂ) ਮੈਂ ਤੇਰੇ ਦਾਸਾਂ ਤੋਂ ਸਦਕੇ ਹਾਂ, ਕੁਰਬਾਨ ਹਾਂ ॥੧ ॥ ਰਹਾਉ ॥

(ਪੰਨਾ ੯੬-੯੭)

*ਪੁਸਤਕ 'ਨਮੋ' ਗੀਤ ਗੀਤੇ' ਵਿਚੋਂ ਧੰਨਵਾਦ ਸਹਿਤ*

Addendum: On page 22 of June, 2006, issue the numbering 8,9,10,11,12,13 & 14 appearing after the numbers 1,2,3,4,5,6 & 7 may please be amended and read as 1,2,3,4,5,6 & 7. Add the words ਤਾਲ ਰੂਪਕ, TAAL ROOPAK, above the Start of notations

ਡਾ. ਜਾਗੀਰ ਸਿੰਘ (ਚੰਡੀਗੜ੍ਹ) ਦੇ ਕੀਰਤਨ ਦੀਆਂ ਸੀਡੀਜ਼ ਪ੍ਰਾਪਤ ਕਰਨ ਲਈ ਹੇਠ ਲਿਖੇ ਐਡਰੈਸ ਤੇ ਸੰਪਰਕ ਕੀਤਾ ਜਾ ਸਕਦਾ ਹੈ।

ਅੰਮ੍ਰਿਤ ਕੀਰਤਨ
422, ਸੈਕਟਰ 15-ਏ, ਚੰਡੀਗੜ੍ਹ 160 015
ਮੋਬਾਇਲ : 098140-53630 e-mail: drjagirsingh@rediffmail.com

